# ਗੁਰਮਤ ਮਾਰਗ



## ਗੁਰੂ ਨਾਨਕ ਮਿਸ਼ਨਰੀ ਬੋਰਡ

(ਗੁਰੂ ਨਾਨਕ ਮਿਸ਼ਨ ਸਕੂਲ)

ਆਸਨ ਸੋਲ

# ਸਿਖ ਧਰਮ ਤੇ ਭਾਰਤ ਦੀ ਕੌਮੀ ਏਕਤਾ

ਡਾ: ਤਾਰਨ ਸਿੰਘ ਐਮ. ਏ. ਪੀ. ਐਚ. ਡੀ.

( ੧ )

ਕਈ ਸੈਂਕੜੇ ਸਾਲਾਂ ਤੋਂ ਭਾਰਤ ਵਰਸ਼ ਵਿਚ ਇਕ ਔਕੜ ਇਹ ਰਹੀ ਹੈ ਕਿ ਇਥੇ ਕੌਮੀ ਏਕਤਾ (ਯਗਾਨਗਤ, ਯਕਜਿਹਤੀ) ਦਾ ਵਿਚਾਰ ਕਦੇ ਬਲਵਾਨ ਨਹੀਂ ਹੋ ਸਕਿਆਂ। ਭਾਰਤ ਇਤਿਹਾਸ ਦੀ ੧੦ਵੀਂ ਸਦੀ ਮਗਰੋਂ ਤੇ ਵਿਸ਼ੇਸ਼ ਸਮੱਸਿਆ ਹੀ ਇਹੋ ਸੀ। ਇਥੇ ਕੌਮੀਅਤ ਦਾ ਅਹਿਸਾਸ ਕਦੇ ਬਣਿਆ ਹੀ ਨਹੀਂ। ਭਾਰਤ ਵਾਸੀਆਂ ਵਿਚ ਕੌਮੀ ਜਜ਼ਬਾ ਕਦੇ ਨਹੀਂ ਆਇਆ। ਸਮੁਚੇ ਤੌਰ ਇਕੋ ਦੇਸ਼ ਦੇ ਵਾਸੀ ਹੁੰਦਿਆਂ ਹੋਇਆਂ ਵੀ ਕਦੇ ਉਹਨਾਂ ਨੇ ਆਪਣੇ ਆਪ ਨੂੰ ਕੌਮੀ ਅਤੇ ਭਾਵਕ ਤੌਰ ਤੇ ਇਕ ਨਹੀਂ ਸਮਝਿਆ। ਧਰਮ ਤੇ ਇਥੇ ਸਨ ਹੀ ਅਨੇਕ ਤੇ ਹੁਣ ਵੀ ਅਨੇਕ ਹਨ। ਧਾਰਮਕ ਤੌਰ ਤੇ ਏਕਤਾ ਦਾ ਸੁਆਲ ਹੀ ਕਦੇ ਨਹੀਂ ਉਠਿਆ। ਦੇਸ ਇਤਨਾ ਵਡਾ ਹੈ ਕਿ ਇਥੇ ਅਨੇਕ ਹੀ ਸਭਿਆਚਾਰ ਹਨ, ਅਨੇਕ ਬੋਲੀਆਂ ਤੇ ਪਹਿਰਾਵੇ ਹਨ ਅਨੇਕ ਰਹਿਣ ਬਹਿਣ ਅਤੇ ਖਾਣ ਪਕਾਣ ਦੇ ਤਰੀਕੇ ਹਨ। ਦੇਸ਼ ਦੀ ਵਿਸ਼ਾਲਤਾ ਕਰਕੇ ਹੀ ਇਥੇ ਹਰ ਪ੍ਰਾਂਤ ਦੇ ਰਾਜਸੀ, ਆਰਥਕ ਤੇ ਹੋਰ ਹਿਤ ਵਖਰੇ ਵਖਰੇ ਹਨ। ਤੇ ਬਹੁਤ ਵਾਰੀ ਉਹ ਇਕ ਦੂਜੇ ਦੇ ਉਲਟ ਹਨ। ਬਹੁਤ ਵਾਰੀ ਤੇ ਇਕੋ ਇਕ ਪ੍ਰਾਂਤ ਵਿਚ ਹੀ ਕਈ ਕਈ ਧਾਰਮਕ ਇਸ਼ਟ ਹਨ। ਭਿੰਨ ਭਿੰਨ ਧਰਮ, ਰਸਮਾਂ, ਰੀਤਾਂ, ਤਿਲਕ, ਮਾਲਾ ਤੇ ਦੇਵਤੇ ਹਨ।

੧੦ਵੀਂ ਸਦੀ ਤੋਂ ਪਹਿਲਾਂ ਵੀ ਭਾਰਤ ਵਰਸ਼ ਦੀ ਇਹੋ ਸਮੱਸਿਆ ਸੀ ਪਰ ਜਿਉਂ ਹੀ ਦੇਸ਼ ਗੁਲਾਮ ਹੋ ਗਿਆ, ਇਹ ਸਮੱਸਿਆ ਹੋਰ ਵੀ ਕਰੂਪ ਰੂਪ ਧਾਰਨ ਕਰ ਗਈ। ਮੁਸਲਮਾਨਾਂ

ਦੇ ਆਉਣ ਨਾਲ ਦੇਸ਼ ਦੀ ਏਕਤਾ ਹੋਰ ਵੀ ਬਿਖਰ ਗਈ। ਅੰਗਰੇਜ਼ਾਂ ਦੇ ਆਉਣ ਨਾਲ ਇਹ ਦਸ਼ਾ ਹੋਰ ਵੀ ਵਿਗੜ ਗਈ ਕਿਉਂਕਿ ਰਾਜਨੀਤੀ ਦੀ ਮਾਹਰ ਇਸ ਕੌਮ ਨੇ ਦੇਸ਼ ਨੂੰ ਪਾੜਨਾ ਆਪਣਾ ਇਕ ਵਿਸ਼ੇਸ਼ ਉਦੇਸ਼ ਰਖਿਆ। ਆਜ਼ਾਦੀ ਦੀ ਪਰਾਪਤੀ ਮਗਰੋਂ ਵੀ ਇਹ ਸਮੱਸਿਆ ਕਾਇਮ ਰਹੀ ਤੇ ਹੈ।

( ੨ )

ਭਾਰਤ ਵਾਸੀ ਇਸ ਔਕੜ ਕਰਕੇ ਬੇ-ਬੱਸ ਤਾਂ ਰਹੇ ਹਨ ਪਰ ਇਸ ਦੇ ਭਾਵ ਇਹ ਨਹੀਂ ਹੈ ਕਿ ਉਹਨਾਂ ਕਦੇ ਇਸ ਮਸਲੇ ਦਾ ਹਲ ਢੂੰਡਣ ਦਾ ਯਤਨ ਨਹੀਂ ਕੀਤਾ ਜਾਂ ਉਹਨਾਂ ਨੂੰ ਕਿਸੇ ਹੱਦ ਤਕ ਇਸ ਸਮੱਸਿਆ ਦਾ ਹਲ ਕਰਨ ਵਿਚ ਸਫਲਤਾ ਨਹੀਂ ਪ੍ਰਾਪਤ ਹੋਈ। ਇਸ ਨੁਕਤੇ ਦੀ ਸਮਝ ਸਦਾ ਹੀ ਭਾਰਤ ਦੇ ਲੋਕਾਂ ਨੂੰ ਰਹੀ ਹੈ ਕਿ ਜੇ ਕੋਈ ਇਸ ਸਮੱਸਿਆ ਦਾ ਸਦੀਵੀ ਹਲ ਹੈ ਤਾਂ ਉਹ ਜਜ਼ਬਾਤੀ ਤੇ ਧਾਰਮਕ ਏਕਤਾ ਵਿਚ ਹੈ। ਸ਼ਹਿਨਸ਼ਾਹ ਅਕਬਰ ਨੇ ਵੀ ਇਸ ਗੱਲ ਨੂੰ ਸਮਝਿਆ ਸੀ ਅਤੇ ਉਸ ਨੇ ਸ਼ਹਿਨਸ਼ਾਹ ਹੁੰਦਿਆਂ ਧਾਰਮਕ ਏਕਤਾ ਪੈਦਾ ਕਰਨ ਦਾ ਉਪਰਾਲਾ ਵੀ ਕੀਤਾ।

ਪਰ ਪਿਛਲੀਆਂ ਦਸ ਸਦੀਆਂ ਵਿਚ ਭਾਰਤ ਦੀ ਇਸ ਸਮੱਸਿਆ ਨੂੰ ਹਲ ਕਰਨ ਦਾ ਜੋ ਬਹੁਤ ਬਲਵਾਨ ਤਜਰਬਾ ਹੋਇਆ ਹੈ, ਉਹ ਭਾਰਤ ਦੀ ਭਗਤੀ ਲਹਿਰ ਸੀ ਜੋ ਦਖਣ ਵਿਚੋਂ ਉਠੀ ਅਤੇ ਉਤਰ ਵਿਚ ਆਈ। ਮੁਸਲਮਾਨਾਂ ਦੇ ਆਉਣ ਨਾਲ ਸਮੱਸਿਆ ਵੀ ਉਤਰ ਵਿਚ ਹੀ ਕਰੜੀ ਹੋ ਰਹੀ ਸੀ।

ਪ੍ਰਸਿਧ ਅਚਾਰਯਾ, ਰਾਮਾਨੁਜ, ਮਾਧਵ, ਵਲਭ ਆਦਿ ਮਗਰੋਂ ਭਾਰਤ ਵਿਚ ਹੋਏ ਭਗਤਾਂ ਨੇ ਸਮੱਸਿਆ ਦੇ ਹਲ ਲਈ ਵਡਾ ਹਿੱਸਾ ਪਾਇਆ। ਮਹਾਂ ਰਾਸ਼ਟਰ ਵਿਚ ਨਾਮਦੇਵ ਅਤੇ

ਤ੍ਰਿਲੋਚਨ ਹੋਏ, ਬੰਗਾਲ ਵਿਚ ਚੈਤਨਯ ਮਹਾ ਪ੍ਰਭੂ ਹੋਏ। ਪਰ ਕਬੀਰ ਅਤੇ ਰਵਿਦਾਸ ਨੇ ਕੌਮੀ ਏਕਤਾ ਧਰਮ ਰਾਹੀਂ ਪੈਦਾ ਕਰਨ ਵਿਚ ਖਾਸ ਹਿੱਸਾ ਪਾਇਆ। ਅਜ ਤੀਕ ਇਹਨਾਂ ਦੇ ਚਲਾਏ ਹੋਏ ਪੰਥ ਚਲ ਰਹੇ ਹਨ। ਨਾਮਦੇਵ, ਕਬੀਰ, ਰਵਿਦਾਸ ਤੇ ਮਹਾ ਪ੍ਰਭੂ ਦੇ ਮੰਨਣ ਵਾਲਿਆਂ ਦੀ ਹੁਣ ਤਕ ਵੀ ਬੜੀ ਭਾਰੀ ਗਿਣਤੀ ਹੈ। ਇਹਨਾਂ ਭਗਤਾਂ ਨੂੰ ਸਾਂਝਾ ਧਰਮ ਚਲਾਣ ਵਿਚ ਸਫਲਤਾ ਵੀ ਹੋਈ। ਪਰ ਇਹਨਾਂ ਦੇ ਅਨੁਸਾਰੀਆਂ ਵਿਚ ਛੇਤੀ ਹੀ ਗਿਰਾਵਟ ਵੀ ਆ ਗਈ। ਕੁਲੀਨ ਜਾਤੀਆਂ ਦੇ ਲੋਕ ਇਹਨਾਂ ਨੀਵੀਆਂ ਜਾਤੀਆਂ ਦੇ ਭਗਤਾਂ ਵਲੋਂ ਚਲਾਏ ਪੰਥਾਂ ਵਿਚ ਸ਼ਾਮਲ ਵੀ ਨਾ ਹੋਏ। ਇਹ ਮਤ ਛੇਤੀ ਹੀ ਗ੍ਰਿਸਤ ਮਾਰਗ ਤੋਂ ਹਟ ਕੇ ਤਿਆਗ ਵਲ ਪੈ ਗਏ ਤੇ ਇਸ ਲਈ ਉਤਸ਼ਾਹ ਦੇਣੋਂ ਰਹਿ ਗਏ।

( ੩ )

ਜਜ਼ਬਾਤੀ ਏਕਤਾ ਤੇ ਧਾਰਮਕ ਏਕਤਾ ਦੇ ਮਸਲਿਆਂ ਨੂੰ ਸੁਲਝਾ ਕੇ ਦੇਸ਼ ਵਿਚ ਕੌਮੀਅਤ ਦਾ ਅਹਿਸਾਸ ਪੈਦਾ ਕਰਨ ਲਈ ਸਭ ਤਜਰਬਿਆਂ ਤੋਂ ਵਧ ਸਫਲਤਾ ਸਿਖ ਮਤ ਦੇ ਤਜਰਬੇ ਨੂੰ ਹੋਈ ਇਹ ਤਜਰਬਾ ੧੪੬੯ ਵਿਚ ਗੁਰੂ ਨਾਨਕ ਦੇਵ ਜੀਦੇ ਜਨਮ ਨਾਲ ਅਰੰਭ ਹੋਇਆ। ਗੁਰੂ ਨਾਨਕ ਸਾਹਿਬ (੧੪੬੯-੧੫੩੯) ਨੇ ਸਾਰੇ ਭਾਰਤ ਵਰਸ਼ ਤੇ ਕੁਝ ਬਦੇਸ਼ਾਂ ਵਿਚ ਫਿਰ ਕੇ ਇਸ ਸਮੱਸਿਆ ਨੂੰ ਸਮਝਿਆ, ਇਸ ਦੇ ਕਾਰਨਾਂ ਨੂੰ ਸਮਝਿਆ। ਆਪਣੇ ਨਵੇਂ ਵਿਚਾਰ ਦੇਸ਼ ਨੂੰ ਦਿਤੇ ਅਤੇ ਦੇਸ਼ ਵਿਚ ਕੌਮੀ ਪਾਟੋ-ਧਾੜ ਅਤੇ ਧਾਰਮਕ ਤੰਗ ਦਿਲੀ ਵਿਰੁਧ ਘ੍ਰਿਣਾ ਜਗਾਈ। ਗੁਰੂ ਨਾਨਕ ਸਾਹਿਬ ਦੀ ਚਲਾਈ ਲਹਿਰ ਨੂੰ ਗੁਰੂ ਅੰਗਦ (੧੫੦੪-੧੫੫੨), ਗੁਰੂ ਅਮਰ ਦਾਸ (੧੪੭੯-੧੫੦੪), ਗੁਰੂ ਰਾਮਦਾਸ (੧੫੩੦-੧੫੮੧), ਗੁਰੂ ਅਰਜਨ ਦੇਵ ਜੀ (੧੫੬੩-੧੬੦੬), ਗੁਰੂ

ਹਰਿਗੋਬਿੰਦ ਜੀ (੧੫੯੫-੧੬੪੪), ਗੁਰੂ ਹਰ ਰਾਇ ਜੀ (੧੬੩੦-੧੬੬੧), ਗੁਰੂ ਹਰਿਕ੍ਰਿਸ਼ਨ ਜੀ (੧੬੫੬-੧੬੬੪) ਨੇ ਮਜ਼ਬੂਤ ਕੀਤਾ। ਗੁਰੂ ਤੇਗ ਬਹਾਦਰ ਜੀ (੧੬੨੧-੧੬੭੫) ਦੀ ਸ਼ਹਾਦਤ ਨੇ ਦੇਸ਼ ਵਿਚ ਨਵੀਂ ਲਹਿਰ ਚਲਾਈ ਤੇ ਸਾਰੇ ਦੇਸ ਨੂੰ ਇਕ ਮੁਠ ਕੀਤਾ, ਕਿਉਂ ਕਿ ਉਹਨਾਂ ਦੀ ਸ਼ਹਾਦਤ ਦੇਸ਼ ਧਰਮ ਦੀ ਖਾਤਰ ਸੀ। ਗੁਰੂ ਗੋਬਿੰਦ ਸਿੰਘ ਜੀ (੧੬੬੬-੧੭੦੮) ਨੇ ਗੁਰੂ ਨਾਨਕ ਸਾਹਿਬ ਦੀ ਚਲਾਈ ਲਹਿਰ ਨੂੰ ਸਿਖਰ ਤੇ ਪੁਚਾਇਆ ਅਤੇ ਉਹਨਾਂ ਦੇ ਧਾਰਮਕ ਰਾਜਸੀ ਝੰਡੇ ਥਲੇ ਹਿੰਦੂ ਤੇ ਮੁਸਲਮਾਨ, ਊਚ ਤੇ ਨੀਚ, ਭਾਰਤੀ ਤੇ ਬਾਹਰੋਂ ਆਏ ਪਠਾਣ ਆਦਿ ਸਭ ਇਕੱਠੇ ਹੋ ਗਏ। ੧੬੯੯ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਲਹਿਰ ਨੂੰ ਖਾਲਸਾ ਲਹਿਰ ਦਾ ਨਾਮ ਦਿਤਾ। ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਮਗਰੋਂ ਇਸ ਲਹਿਰ ਵਿਚ ਵੀ ਛੇਤੀ ਕਈ ਕਮਜ਼ੋਰੀਆਂ ਪੈਦਾ ਹੋ ਗਈਆਂ ਅਤੇ ਇਹ ਉਹ ਨਤੀਜੇ ਨਾ ਪੈਦਾ ਕਰ ਸਕੀ ਜਿਨ੍ਹਾਂ ਦੀ ਸੰਭਾਵਨਾ ਇਸ ਦੇ ਬੁਨਿਆਦੀ ਅਸੂਲਾਂ ਤੇ ਪ੍ਰੇਰਨਾਵਾਂ ਵਿਚ ਸੀ। ਪਰ ਨਿਰਸੰਦੇਹ ਕਿਹਾ ਜਾ ਸਕਦਾ ਹੈ ਕਿ ਭਾਰਤੀ ਸਮੱਸਿਆ ਦੇ ਹਲ ਲਈ ਜਿੰਨੇ ਵੀ ਅਜ ਤੀਕ ਤਜਰਬੇ ਹੋਏ ਹਨ, ਉਹਨਾਂ ਸਾਰਿਆਂ ਵਿਚ ਸਭ ਤੋਂ ਵਧ ਸਫਲਤਾ ਸਿਖ ਤਜਰਬੇ ਨੂੰ ਹੀ ਪਰਾਪਤ ਹੋਈ ਹੈ।

( ੪ )

ਕੁਝ ਹੋਰ ਵਿਚਾਰ ਕਰਨ ਤੋਂ ਪਹਿਲਾਂ ਇਹ ਸਿਧ ਕਰਨ ਦੀ ਲੋੜ ਹੈ ਕਿ ਸਚਮੁਚ ਹੀ ਸਿਖ ਤਜਰਬਾ ਕੌਮੀ ਏਕਤਾ ਅਤੇ ਧਾਰਮਕ ਏਕਤਾ ਦੇ ਵਿਚਾਰ ਪੈਦਾ ਕਰਨ ਵਿਚ ਸਫਲ ਹੋਇਆ ? ਇਸ ਕਥਨ ਦਾ ਪਹਿਲਾ ਸਬੂਤ ਤੇ ਇਹ ਹੈ ਕਿ ਗੁਰੂ ਨਾਨਕ ਸਾਹਿਬ ਦੇ ਦੇਸ ਰਟਨ ਸਮੇਂ ਹੀ ਭਾਰਤ ਵਰਸ਼ ਦੇ ਕੋਨੇ ਕੋਨੇ ਵਿਚ "ਸਿਖ

ਸੰਗਤਾਂ" ਕਾਇਮ ਹੋ ਗਈਆਂ ਸਨ। ਭਾਰਤ ਵਰਸ਼ ਦੇ ਹਰ ਧਰਮ, ਜਾਤ, ਰੰਗਰੂਪ ਦੇ ਮਨੁਖ ਨੂੰ ਗੁਰੂ ਨਾਨਕ ਦੇਵ ਜੀ ਦੀ ਸਿਖਿਆ ਵਿਚ ਕੋਈ ਐਸੀ ਸਾਂਝੀਵਾਲਤਾ ਵਾਲੀ ਉਤਮ ਸਿਖਿਆ ਦਿਸੀ ਕਿ ਆਪ ਦੀ ਕੇਵਲ ਇਕ ਛੋਹ ਨਾਲ ਹੀ ਥਾਂ ਥਾਂ "ਸਿਖ ਸੰਗਤਾਂ" ਕਾਇਮ ਹੋ ਗਈਆਂ। ਤਲੰਬਾ, ਹਰਦੁਆਰ, ਕੁਰਕਸ਼ੇਤਰ, ਪਾਨੀਪਤ ਦਿਲੀ, ਆਗਰਾ, ਬਨਾਰਸ, ਪਟਨਾ, ਆਸਾਮ, ਧੂਬਰੀ. ਕਲਕੱਤਾ, ਪੁਰੀ ਕਟਕ, ਲੰਕਾ, ਉਜੈਨ, ਇੰਦੌਰ ਆਦਿ ਅਨੇਕ ਥਾਵਾਂ ਤੇ ਵਖ ਵਖ ਧਰਮਾਂ, ਜਾਤਾਂ ਵਰਣਾਂ ਦੇ ਲੋਕ ਸਾਂਝੇ ਤੌਰ ਤੇ ਸਿਖ ਧਰਮ ਵਿਚ ਸ਼ਾਮਲ ਹੋ ਗਏ। ਉਹਨਾਂ ਨੇ ਆਪਣੇ ਕੇਂਦਰ ਅਸਥਾਪਤ ਕਰ ਲਏ ਇਹਨਾਂ ਵਿਚੋਂ ਅਨੇਕ ਕੇਂਦਰ ਹੁਣ ਵੀ ਮੌਜੂਦ ਹਨ। ਉਥੇ ਗੁਰੂ ਨਾਨਕ ਦੇਵ ਜੀ ਦੀ ਯਾਦ ਬਾਕੀ ਹੈ। ਗੁਰਦੁਆਰੇ ਕਾਇਮ ਹਨ, ਪਰ ਬਹੁਤੇ ਥਾਈਂ ਸਿਖ ਧਰਮ ਦੀ ਸੂਝ ਨਹੀਂ ਰਹੀ।

ਇਹ ਸਿੱਖ ਸੰਸਥਾਵਾਂ ਦੀ ਲਾਪਰਵਾਹੀ ਕਰਕੇ ਹੋਇਆ ਹੈ। ਪਰ ਇੰਨੀ ਗਲ ਸਪਸ਼ਟ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਸਿਖਿਆ ਵਿਚ ਕਈ ਗਲਾਂ ਐਸੀਆਂ ਸਨ ਜਿਨ੍ਹਾਂ ਨੇ ਸਾਰੇ ਭਾਰਤੀਆਂ ਨੂੰ ਇਕੱਠਾ ਕੀਤਾ ਤੇ ਇਕ ਧਾਰਮਕ ਰੂਪ ਵਿਚ ਕੌਮੀ ਏਕਤਾ ਨੇ ਜਨਮ ਲਿਆ।

ਗੁਰੂ ਅਮਰਦਾਸ ਜੀ ਦੇ ਲੰਗਰ ਵਿਚ ਅਕਬਰ ਨੇ ਇਹੋ ਮਹਾਨਤਾ ਵੇਖ ਕੇ ਕਿ ਇਥੇ ਸਾਰੇ ਧਰਮਾਂ, ਵਰਣਾਂ, ਜਾਤਾਂ, ਰੰਗਾਂ ਦੇ ਲੋਕ ਇਕੱਠੇ ਹੋ ਕੇ ਖਾਣਾਂ ਖਾਂਦੇ ਹਨ, ਬੜੀ ਜਾਇਦਾਦ ਗੁਰੂ ਸਾਹਿਬ ਨੂੰ ਦੇਣੀ ਚਾਹੀ ਸੀ। ਹੁਣ ਤੀਕ ਸਿੱਖ ਲੰਗਰ ਵਿਚ ਬਿਨਾਂ ਕਿਸੇ ਵਿਤਕਰੇ ਦੇ ਲੋਕੀਂ ਇਕੱਠੇ ਬੈਠ ਕੇ ਪ੍ਰਸ਼ਾਦ ਛਕਦੇ ਹਨ। ਉਹਨਾਂ ਦਾ ਹਰਿਮੰਦਰ ਤੇ ਲੰਗਰ ਸਭ ਲਈ ਖੁਲੇ ਹਨ।

ਗੁਰੂ ਅਰਜਨ ਸਾਹਿਬ (੧੫੬੩-੧੬੦੬) ਸ਼ਹਿਨਸ਼ਾਹ ਜਹਾਂਗੀਰ ਦੇ ਤੁਅਸਬ ਦਾ ਸ਼ਿਕਾਰ ਕੇਵਲ ਇਸ ਕਰਕੇ ਹੋਏ ਕਿ ਉਹਨਾਂ ਦੀ ਸਿਖਿਆ ਵਿਚ ਕੋਈ ਐਸੀ ਚੀਜ਼ ਸੀ ਜਿਸ ਕਰ ਕੇ

ਮੁਸਲਮਾਨ, ਹਿੰਦੂ, ਅਛੂਤ ਨੀਚ ਊਚ ਸਾਰੇ ਭਾਰਤੀ ਉਹਨਾਂ ਦੇ ਧਰਮ ਨੂੰ ਅਪਣਾਂਦੇ ਜਾ ਰਹੇ ਸਨ। ਜਹਾਂਗੀਰ ਨੂੰ ਇਹ ਗਲ ਪਸੰਦ ਨਹੀਂ ਸੀ। ਉਸ ਨੇ ਗੁਰੂ ਸਾਹਿਬ ਨੂੰ ਸ਼ਹੀਦ ਕਰਾ ਦਿੱਤਾ। ਪਰ ਇਹ ਗਲ ਸਪਸ਼ਟ ਹੈ ਕਿ ਸਿੱਖ ਧਰਮ ਦੇ ਬੁਨਿਆਦੀ ਸਿਧਾਂਤਾਂ ਵਿਚ ਕੋਈਚੀਜ਼ ਹੈ ਜੋ ਸਾਰੇ ਲੋਕਾਂ ਨੂੰ ਉਹਨਾਂ ਦੇ ਅਨੇਕ ਵਖੇਵਿਆਂ ਦੇ ਹੁੰਦਿਆਂ ਇਕੱਠਾ ਕਰ ਸਕਦੀ ਸੀ ਤੇ ਕਰਦੀ ਹੈ।

ਗੁਰੂ ਗੋਬਿੰਦ ਸਿੰਘ ਜੀ (੧੬੬੬-੧੭੦੮) ਦੇ ਸਮੇਂ ੩੧ ਮਾਰਚ ੧੬੯੯ ਨੂੰ ਅਨੰਦਪੁਰ ਸਾਹਿਬ (ਪੰਜਾਬ) ਵਿਚ ਇਕ ਸਰਬ ਭਾਰਤੀ ਜਨਤਾ ਦਾ ਇਕੱਠ ਹੋਇਆ। ਉਸ ਇਕੱਠ ਵਿਚ ਇਕ ਬੜੇ ਅਲੌਕਿਕ ਨਾਟਕ ਦੁਆਰਾ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਧਰਮ ਜਿਸ ਦੀਆਂ ਸੀਮਾਂ ਬੜੀਆਂ ਵਿਸ਼ਾਲ ਹੋ ਚੁਕੀਆਂ ਸਨ ਤੇ ਜਿਸ ਨੂੰ ਹੁਣ ਪੰਥ ਕਹਿੰਦੇ ਸਨ, ਦੇ ਪ੍ਰਬੰਧ ਲਈ 'ਪੰਜ ਪਿਆਰਿਆਂ' ਦੀ ਇਕ ਕੌਂਸਲ ਬਣਾਈ। ਇਹ ਕੌਂਸਲ ਬਣਾ ਕੇ ਗੁਰੂ ਸਾਹਿਬ ਆਪ ਇਸ ਦੇ ਤਾਬਿਆ ਹੋ ਗਏ। ਇਸ ਕੌਂਸਲ ਨੂੰ ਪੰਥਕ ਮਾਮਲਿਆਂ ਦੇ ਚਲਾਉਣ ਦੇ ਪੂਰੇ ਅਖਤਿਆਰ ਦਿਤੇ ਗਏ। ਉਸੇ ਰਵਾਇਤ ਅਨੁਸਾਰ ਹੁਣ ਵੀ ਪੰਥ ਦੇ ਸਾਰੇ ਵਡੇ ਮਾਮਲੇ ਇਹੋ 'ਪੰਜਾਂ ਪਿਆਰਿਆਂ' ਦੀ ਕੌਂਸਲ ਨਜਿਠਦੀ ਹੈ। ਇਥੇ ਵਿਚਾਰਨਾ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਜੋ ਕੌਂਸਲ ਬਣੀ, ਉਸ ਦੀ ਬਣਤਰ ਸਰਬ-ਭਾਰਤੀ ਸੀ ਜਾਂ ਕੇਵਲ ਪੰਜਾਬੀਆਂ ਦੀ ਸੀ ਅਤੇ ਉਸ ਵਿਚ ਸਾਰੇ ਧਰਮਾਂ ਤੇ ਜ਼ਾਤੀਆਂ ਦੇ ਪ੍ਰਤੀਨਿਧ ਸਨ ਜਾਂ ਕੇਵਲ ਕਿਸੇ ਇਕ ਧਰਮ ਦੇ ਉਸ ਕੌਂਸਲ ਸੰਬੰਧੀ ਲੋੜੀਂਦੀ ਵਾਕਫ਼ੀ ਇਥੇ ਅੰਕਤ ਕਰਦੇ ਹਾਂ ਤਾਂ ਜੋ ਸਪਸ਼ਟ ਹੋ ਸਕੇ ਕਿ ਸਚਮੁਚ ਸਿਖ ਧਰਮ ਵਿਚ ਸਾਰੇ ਭਾਰਤੀ ਸ਼ਾਮਲ ਹੋਏ ਤੇ ਇਕ ਝੰਡੇ ਥਲੇ ਸਾਰੇ ਧਰਮ, ਜਾਤੀਆਂ ਤੇ ਵਰਣ ਇਕੱਠੇ ਸਨ। 'ਪੰਥਕ ਪੰਚਾਇਤ' ਇਹ ਸੀ:-

| ਨਾਮ | ਵਾਸੀ | ਧਰਮ ਜਾਤ ਆਦਿ | ਵਰਣ |
|---|---|---|---|
| ਭਾ. ਦਇਆ (ਰਾਮ) ਸਿੰਘ | ਲਾਹੌਰ (ਪੰਜਾਬ) | ਖਤਰੀ | ਕਸ਼ਤਰੀ |
| ਭਾ. ਧਰਮ (ਚੰਦ) ਸਿੰਘ | ਹਸਤਨਾਪੁਰ (ਦਿੱਲੀ) | ਜੱਟ | ਵੈਸ਼ |
| ਭਾ. ਮੋਹਕਮ (ਚੰਦ) ਸਿੰਘ | ਦਵਾਰਕਾ (ਗੁਜਰਾਤ ਕਾਠੀਆਵਾੜ | ਛੀਂਬਾ | ਸੂਦਰ |
| ਭਾ. ਹਿੰਮਤ (ਰਾਏ) ਸਿੰਘ | ਜਗਨ ਨਾਥ (ਉੜੀਸਾ) | ਝੀਵਰ | ਸੂਦਰ |
| ਭਾ. ਸਾਹਿਬ (ਚੰਦ) ਸਿੰਘ | ਬਿਦਰ (ਆਂਧਰਾ) | ਨਾਈ | ਸੂਦਰ |

ਇਸ ਪ੍ਰਤੀਨਿਧ ਕੌਂਸਲ (Executive) ਜਾਂ (Cabinet) ਵਿਚ ਸਾਰੇ ਵਰਣਾ, ਜਾਤਾਂ, ਧਰਮਾਂ ਤ ਪ੍ਰਾਂਤਾਂ ਦੇ ਪੰਚ ਸਨ। ਸਿਧ ਹੈ ਕਿ ਸਿਖ ਮਤ ਵਿਚ ਸਾਰੇ ਭਾਰਤੀ ਸ਼ਾਮਲ ਹੋ ਗਏ ਸਨ। ਇਹ ਕੌਮੀ ਏਕਤਾ ਸੀ।

ਗੁਰੂ ਅਮਰ ਦਾਸ ਜੀ ਨੇ ਉਸ ਸਮੇਂ ਦੇ ਸਾਰੇ ੨੨ ਭਾਰਤੀ ਪ੍ਰਾਂਤਾਂ ਵਿਚ ਪਰਚਾਰ ਕੇਂਦਰ ਸਥਾਪਤ ਕੀਤੇ ਸਨ। ਗੁਰੂ ਸਾਹਿਬਾਨ ਦੇ ਸਮੇਂ ਸਿਖ ਮਤ ਦੇ "ਚਾਰ ਤਖਤ" (Seats of authority) ਸਾਰੇ ਭਾਰਤ ਵਿਚ ਪਸਰੇ ਹੋਏ ਸਨ, ਕੇਵਲ ਪੰਜਾਬ ਵਿਚ ਨਹੀਂ ਸਨ। ਹੁਣ ਵੀ ਇਹੋ 'ਤਖਤ' ਹਨ। ਚਾਰ ਤਖਤ ਇਹ ਸਨ ਤੇ ਹਨ:-

| ਨੰ: | ਨਾਮ | ਪ੍ਰਾਂਤ |
|---|---|---|
| ੧. | ਅਕਾਲ ਤਖਤ ਸਾਹਿਬ | ਅੰਮ੍ਰਿਤਸਰ (ਪੰਜਾਬ) |
| ੨. | ਪਟਨਾ ਸਾਹਿਬ | ਪਟਨਾ (ਬਿਹਾਰ) |

੩. ਕੇਸਗੜ੍ਹ ਸਾਹਿਬ — ਅਨੰਦਪੁਰ (ਪੰਜਾਬ)
੪. ਹਜ਼ੂਰ ਸਾਹਿਬ — ਨਾਂਦੇੜ (ਰਿਆਸਤ ਹੈਦਰਾਬਾਦ ਦਖਣ ਹੁਣ ਆਂਧਰਾ)

( ੫ )

ਉਪਰ ਦਿਤੇ ਪਰਮਾਣਾਂ ਤੋਂ ਸਾਬਤ ਹੈ ਕਿ ੧੪੬੯ ਤੋਂ ੧੭੦੮ ਤੀਕ ਸਿਖ ਲਹਿਰ ਇਤਨੀ ਬਲਵਾਨ ਹੋ ਗਈ ਸੀ ਕਿ ਉਸ ਵਿਚ ਸਾਰੇ ਭਾਰਤ ਵਿਚੋਂ ਲੋਕੀਂ ਸ਼ਾਮਲ ਹੋ ਚੁਕੇ ਸਨ ਅਤੇ ਉਸ ਲਹਿਰ ਨੇ ਭਾਰਤ ਵਿਚ ਕੌਮੀ ਏਕਤਾ ਪੈਦਾ ਕਰ ਦਿਤੀ ਸੀ। ਨਿਸਚੇ ਹੀ ਇਸ ਲਹਿਰ ਵਿਚ ਕੁਝ ਐਸੇ ਅਸੂਲ, ਉਦੇਸ਼ ਤੇ ਸਧਾਂਤ ਸਨ ਜਿਹੜੇ ਏਕਤਾ ਪੈਦਾ ਕਰ ਸਕਦੇ ਸਨ। ਉਹ ਅਸੂਲ ਹੁਣ ਵੀ ਉਨੇ ਹੀ ਮਹਾਨ ਹਨ ਜਾਂ ਮਹਾਨ ਸਿਧ ਹੋ ਸਕਦੇ ਹਨ ਜੇ ਉਹਨਾਂ ਨੂੰ ਉਹਨਾਂ ਹੀ ਉਦੇਸ਼ਾਂ ਲਈ ਹੁਣ ਵਰਤਿਆ ਜਾਏ ਜੋ ਉਦੇਸ਼ ਸਿਖ ਗੁਰੂ ਸਾਹਿਬਾਨ ਦੇ ਸਨ। ਇਸ ਤੋਂ ਪਹਿਲਾਂ ਕਿ ਅਸੀਂ ਉਹ ਮਹਾਨ ਅਸੂਲ ਵੇਖੀਏ, ਅਸੀਂ ਗੁਰੂ ਸਾਹਿਬਾਨ ਦੇ ਕੁਝ ਉਦੇਸ਼, ਮੰਤਵ ਤੇ ਭਾਵਨਾਵਾਂ ਅਤੇ ਵਿਸ਼ਵਾਸ ਵੇਖਦੇ ਹਾਂ ਜਿਨ੍ਹਾਂ ਨੂੰ ਉਪਰ ਦਸੀ ਸਫਲਤਾ ਪਰਾਪਤ ਹੋਈ।

## ੧—ਗੁਰੂ ਨਾਨਕ ਸਾਹਿਬ (੧੪੬੯–੧੫੩੯)

(ੳ) ਗੁਰੂ ਨਾਨਕ ਸਾਹਿਬ ਇਹ ਉਦੇਸ਼ ਲੈ ਕੇ ਪਰਚਾਰ ਲਈ ਤੁਰੇ।

"ਨਾਨਕ ਸਤਿਗੁਰੂ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥"

ਭਾਰਤ ਨੂੰ ਐਸੇ ਆਗੂ (ਗੁਰੂ) ਦੀ ਲੋੜ ਹੈ ਜੋ ਸਾਰੇ ਭਾਰਤੀਆਂ ਨੂੰ ਇਕ ਕਰ ਸਕੇ। ਸਚਾ ਆਗੂ (ਗੁਰੂ) ਹੁੰਦਾ ਹੀ ਉਹ ਹੈ ਜੋ ਕੌਮ ਵਿਚ ਕਿਸੇ ਪਰਕਾਰ ਨਖੇੜ ਨਾ ਪਾਵੇ

ਸਗੋਂ ਸਾਰਿਆਂ ਧਰਮਾਂ, ਜਾਤੀਆਂ, ਸਭਿਆਚਾਰਾਂ, ਵਰਣਾ, ਆਸ਼ਰਮਾਂ, ਫਿਰਕਿਆਂ ਨੂੰ ਇਕੋ ਕਰ ਸਕੇ । ਗੁਰੂ ਦਾ ਧਰਮ ਏਕਤਾ ਪੈਦਾ ਕਰਨਾ ਹੈ ।

(ਅ) ਪਰਚਾਰ ਤੇ ਚਲਣ ਵੇਲੇ ਉਹਨਾਂ ਕਿਹਾ :–

"ਨਾ ਕੋ ਹਿੰਦੂ ਨਾ ਮੁਸਲਮਾਨ ॥"

ਮੈਂ ਹਿੰਦੂ ਤੇ ਮੁਸਲਮਾਨ ਦੀ ਵੰਡ ਨਹੀਂ ਮੰਨਦਾ । ਕੇਵਲ ਇਹ ਗਲ ਮੰਗਦਾ ਤੇ ਦ੍ਰਿੜ੍ਹ ਕਰਾਂਦਾ ਹਾਂ ਕਿ ਸਾਰੇ ਇਨਸਾਨ ਹਨ ਅਤੇ ਇਨਸਾਨ ਦਾ ਧਰਮ ਇਕੋ ਹੈ ਤੇ ਉਹ "ਇਨਸਾਨੀਅਤ" ਹੈ । ਇਨਸਾਨੀਅਤ ਵੰਡੀ ਨਹੀਂ ਜਾ ਸਕਦੀ ।

(ੲ) ਏਕਤਾ ਪੈਦਾ ਕਰਨ ਲਈ ਜ਼ਰੂਰੀ ਗਲ ਇਹ ਹੈ ਕਿ "ਨੀਚਾਂ" ਨੂੰ ਉਪਰ ਚੁਕਿਆ ਜਾਏ ਤੇ "ਜਾਤ-ਅਭਿਮਾਨੀਆਂ" ਨੂੰ ਕੁਝ ਥਲੇ ਲਿਆਂਦਾ ਜਾਏ । ਇਸ ਲਈ ਉਹਨਾਂ ਕਿਹਾ :–

ਨੀਚਾਂ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕ ਤਿਨ ਕੇ ਸੰਗਿ ਸਾਥਿ ਵਡਿਆਂ ਸਿਉ ਕਿਆ ਰੀਸ ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥
(ਸਿਰੀ ਰਾਗ ਮਹਲਾ ੧)

ਉਹਨਾਂ ਕਿਹਾ ਮੈਂ 'ਨੀਚ-ਦੋਸਤ' ਹਾਂ ਅਤੇ ਜਾਤਿ ਅਭਿਮਾਨ ਨੂੰ ਖਤਮ ਕਰਾਂਗਾ ਕਿਉਂਕਿ ਇਹ ਜਾਤਿ ਅਭਿਮਾਨ ਹੀ ਵੰਡੀਆਂ ਪੈਦਾ ਕਰਦਾ ਹੈ । ਏਕਤਾ ਲਈ ਜਾਤਾਂ, ਵਰਣਾ ਤੇ ਆਸ਼ਰਮਾਂ ਨੂੰ ਮਿਟਾਣਾ ਪਵੇਗਾ ।

## ੨–ਗੁਰੂ ਰਾਮਦਾਸ ਜੀ (੧੫੩੪–੧੫੮੧)

ਗੁਰੂ ਰਾਮਦਾਸ ਜੀ ਨੇ ਐਲਾਨ ਕੀਤਾ ਕਿ ਉਹਨਾਂ ਦਾ ਉਪਦੇਸ਼ ਚਾਰਾਂ ਹੀ ਵਰਣਾਂ ਵਾਸਤੇ ਸਾਂਝਾ ਹੈ । ਕੋਈ ਵੀ ਜੋ

ਭਗਤੀ ਕਰੇ, ਉਹ ਮਹਾਨ ਹੋ ਸਕਦਾ ਹੈ ਭਾਵੇਂ ਉਹ ਕਿਸੇ ਵਰਣ ਦਾ ਹੋਵੇ।

ਖਤ੍ਰੀ ਬ੍ਰਾਹਮਣੁ ਸੂਦ ਵੈਸੁ ਕੋ ਜਪੈ ਹਰਿ ਮੰਤ੍ਰ ਜਪੈਨੀ ॥
ਗੁਰ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ
ਨਿਤ ਸੇਵਹੁ ਦਿਨਸੁ ਸਭ ਰੈਨੀ ॥
(ਬਿਲਾਵਲ ਮਹਲਾ ੪)

## ੩—ਗੁਰੂ ਅਰਜਨ ਸਾਹਿਬ (੧੫੬੩—੧੬੦੬)

ਗੁਰੂ ਅਰਜਨ ਸਾਹਿਬ ਦਾ ਮਹਾਨ ਕਰਤਵ ਸਿੱਖ ਮਤ ਦੇ ਧਰਮ ਪੁਸਤਕ ਸ੍ਰੀ ਗੁਰੂ ਗਰੰਥ ਸਾਹਿਬ ਦੀ ਸੰਪਾਦਨਾ ਸੀ। ਆਪ ਨੇ ਪੁਸਤਕ ਸੰਪਾਦਤ ਕਰਦਿਆਂ ਅਤੇ ਉਸ ਨੂੰ ਗੁਰ-ਪਦਵੀ ਤੇ ਅਸਥਾਪਤ ਕਰਦਿਆਂ ਜੋ ਉਦੇਸ਼ ਰਖੇ, ਉਹ ਤੰਗ ਉਦੇਸ਼ ਨਹੀਂ ਸਨ, ਉਹ ਫਿਰਕਾ ਦਾਰਾਨਾ ਨਹੀਂ ਸਨ, ਸਗੋਂ ਓਡੇ ਵਿਸ਼ਾਲ ਸਨ ਜਿਡਾ ਉਹਨਾਂ ਦਾ "ਹਰੀ ਮੰਦਰ" (Golden Temple) ਸੀ। ਜਿਥੇ ਚਾਰ ਦਰਵਾਜ਼ਿਆਂ ਵਿਚੋਂ ਹੀ ਵਰਣਾਂ ਨੂੰ ਪਰਵੇਸ਼ ਕਰਨ ਦੀ ਖੁਲ੍ਹ ਸੀ। ਗੁਰੂ ਅਰਜਨ ਸਾਹਿਬ ਨੇ ਆਪਣੇ ਏਕਤਾ ਦੇ ਉਦੇਸ਼ਾਂ ਨੂੰ ਇਸ ਤਰ੍ਹਾਂ ਪ੍ਰਗਟ ਕੀਤਾ :-

(ੳ) ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ।
ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹ ਦਿਖਾਈ ॥
(ਸੋਰਠਿ ਮਹਲਾ ੫)

(ਅ) ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਂਝਾ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਂਝਾ ॥
(ਸੂਹੀ ਮਹਲਾ ੫)

(ਦ) ਗੁਰੂ ਗਰੰਥ ਸਾਹਿਬ ਰੂਪੀ ਆਤਮਕ ਥਾਲ ਵਿਚ ਜੋ ਖੁਰਾਕ (ਵਿਚਾਰ) ਆਪ ਨੇ ਰਖੇ, ਉਹਨਾਂ ਬਾਰੇ ਆਪ ਨੇ ਕਿਹਾ ਕਿ ਇਹ ਖੁਰਾਕ ਕੇਵਲ ਸਿੱਖਾਂ ਲਈ ਹੀ ਲਾਭਦਾਇਕ ਨਹੀਂ ਹੈ, ਸਗੋਂ ਜੋ ਕੋਈ ਵੀ ਮਨੁਖ ਮਾਤਰ ਪ੍ਰਾਣੀ ਇਸ ਖੁਰਾਕ ਨੂੰ ਖਾਏ, ਉਹ ਆਤਮਕ ਤੇ ਸਦਾਚਾਰਕ ਤੌਰ ਤੇ ਰਿਸ਼ਟ ਪੁਸ਼ਟ ਤੇ ਬਲਵਾਨ ਹੋਵੇਗਾ।

## ਮੁੰਦਾਵਣੀ ਮਹਲਾ ੫

ਥਾਲ ਵਿਚ ਤਿਨਿ ਵਸਤੂ ਪਈਓ ਸਤੁ ਸੰਤੋਖੁ ਬੀਚਾਰੋ ॥
ਅੰਮ੍ਰਿਤ ਨਾਮ ਠਾਕੁਰ ਕਾ ਪਇਓ ਜਿਸਕਾ ਸਭਸੁ ਅਧਾਰੋ॥
ਜੇਕੋ ਖਾਵੈ ਜੇਕੋ ਭੁੰਚੈ ਤਿਸ ਕਾ ਹੋਇ ਉਧਾਰੋ ॥
ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿਧਾਰੋ ॥
ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ।

## ੪—ਗੁਰੂ ਗੋਬਿੰਦ ਸਿੰਘ (੧੬੬੬—੧੭੦੮)

(ੳ) ਗੁਰੂ ਗੋਬਿੰਦ ਸਿੰਘ ਜੀ ਨੇ ਇਸ ਉਦੇਸ਼ ਨਾਲ ਕੰਮ ਕਰਨਾ ਸ਼ੁਰੂ ਕੀਤਾ ਕਿ:—

ਮੈ ਹੋ ਪਰਮ ਪੁਰਖ ਕੋ ਦਾਸਾ ॥
ਦੇਖਣ ਆਯੋ ਜਗਤ ਤਮਾਸਾ ॥
ਜੋ ਪ੍ਰਭ ਜਗਤਿ ਕਹਾ ਸੋ ਕਹਿਹੋ ॥
ਮ੍ਰਿਤ ਲੋਕ ਤੇ ਮੋਨ ਨ ਕਹਹੌ। ੩੩ ॥
ਹਮ ਏਹ ਕਾਜ ਜਗਤ ਮੋ ਆਏ ॥
ਧਰਮ ਹੇਤ ਗੁਰਦੇਵ ਪਠਾਏ ॥
ਜਹਾਂ ਤਹਾਂ ਤੁਮ ਧਰਮ ਬਿਥਾਰੋ ॥
ਦੁਸਟ ਦੋਖੀਅਨ ਪਕਰਿ ਪਛਾਰੋ ॥ ੪੨ ॥
ਯਾਹੀ ਕਾਜ ਧਰਾ ਹਮ ਜਨਮੰ ॥

ਸਮਝ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਬਾਰਨ ॥
ਦੁਸਟ ਸਭਨ ਕੋ ਮੂਲ ਉਪਾਰਨ ॥ ੪੩ ॥
(ਬਚਿਤਰ ਨਾਟਕ)

(ਅ) ਜਨ ਸਾਧਾਰਨ ਦੀ ਮਹਾਨਤਾ ਤੇ ਸ਼ਕਤੀ ਵਿਚ ਵਿਸ਼ਵਾਸ਼ ਪ੍ਰਗਟ ਕਰਦਿਆਂ, ਗੁਰੂ ਸਾਹਿਬ ਨੇ ਸਪਸ਼ਟ ਕੀਤਾ ਕਿ ਮੈਂ ਸਾਰਾ ਕੁਝ ਜਨ ਸਾਧਾਰਨ ਲਈ ਕਰਾਂਗਾ।

ਜੁਧ ਜਿਤੇ ਇਨ ਹੀ ਕੇ ਪ੍ਰਸਾਦਿ
ਇਨ ਹੀ ਕੀ ਕ੍ਰਿਪਾ ਫੁਨਿ ਧਾਮ ਭਰੇ ॥
ਇਨਹੀ ਕੇ ਪ੍ਰਸਾਦਿ ਸੁ ਬਿਦਯਾ ਲਈ
ਇਨਹੀ ਕੀ ਕ੍ਰਿਪਾ ਸਭ ਸਤ੍ਰ ਮਰੇ ॥
ਆਪ ਓਘ ਟਰੈ ਇਨਹੀ ਕੇ ਪ੍ਰਸਾਦਿ
ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ ॥
ਇਹ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ
ਨਹੀਂ ਮੋ ਸੋ ਗਰੀਬ ਕਰੋਰ ਪਰੇ ॥ ੨ ॥
ਸੇਵ ਕਰੀ ਇਨ ਹੀ ਕੀ ਭਾਵਤ
ਔਰ ਕੀ ਸੇਵ ਸੁਹਾਤ ਨਾ ਜੀ ਕੋ ॥
ਦਾਨ ਦੀਯੋ ਇਨ ਹੀ ਕੋ ਭਲੋ
ਅਰ ਆਨ ਕੋ ਦਾਨ ਨ ਲਾਗਤ ਨੀਕੋ ॥
ਆਗੈ ਫਲੈ ਇਨਹੀ ਕੋ ਦੀਯੋ
ਜਗ ਮੈ ਜਬ ਔਰ ਦੀਯੋ ਸਭ ਫੀਕੋ ॥
ਮੋ ਗ੍ਰਿਹਿ ਮੈ ਮਨ ਤੇ ਤਨ ਤੇ
ਸਿਰ ਲੌ ਧਨ ਹੈ ਸਭ ਹੀ ਇਹ ਹੀ ਕੋ ॥

ਦੁਸ਼ਟਾਂ ਦਾ ਨਾਸ਼ ਕਰਨਾ, ਸੰਤਾਂ ਦਾ ਜੈਕਾਰਾ ਅਤੇ ਮਨੁਖਤਾ ਦੀ ਉਪਾਸ਼ਨਾ ਕਰਨਾ। ਇਹ ਉਦੇਸ਼ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਾਹਮਣੇ ਰਖਿਆ।

# ਸਿੱਖ ਤੋਂ ਸਿੰਘ

ਗਿ: ਬਾਵਾ ਸਿੰਘ ਜੀ ਆਸਨਸੋਲ

ਸਿੱਖ ਸ਼ਬਦ ਨੂੰ ਜ਼ਰਾ ਗਹੁ ਨਾਲ ਵਾਚੀਏ ਤੇ ਮਨ ਨੂੰ ਜ਼ਰਾ ਇਕਾਗਰ ਕਰਕੇ ਸਿੱਖ ਸ਼ਬਦ ਕੁਹਾਉਣ ਵਾਲੀਆਂ ਵਿਅਕਤੀਆਂ ਵਲ ਲਾਈਏ ਤਾਂ ਦਿਲ ਸਹਿਜੇ ਹੀ ਇਸ ਸ਼ਬਦ ਦਾ ਵਿਸ਼ਲੇਸ਼ਨ ਕਰਕੇ ਇਸਦਾ ਸਹੀ ਰੂਪ ਸਾਹਮਣੇ ਲਿਆ ਦਿੰਦਾ ਹੈ। ਇਹ ਉਹ ਮਨੁਖ ਹਨ ਜਿਨ੍ਹਾਂ ਦਾ ਧਰਮ ਮਨੁਖਤਾ ਹੈ ਜੋ ਜ਼ਾਤ ਪਾਤ ਉਚ ਨੀਚ ਵਰਗੀਆਂ ਸਭ ਹੱਦਾਂ ਟੱਪ ਕੇ ਨੇਕੀ, ਸੱਚ, ਸਬਰ, ਸੰਤੋਖ ਤੇ ਭਾਈਚਾਰੇ ਦੇ ਉਸ ਉਪਦੇਸ਼ ਦਾ ਪ੍ਰਚਾਰਕ ਹੈ ਜਿਸਦਾ ਮੁੱਢ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੰਨ੍ਹਿਆ।

ਕਿੰਨਾ ਭਿਆਨਕ ਸਮਾਂ ਸੀ ਜਦੋਂ ਮੁਗਲਾਂ ਨੇ ਹਿੰਦੂ ਜ਼ਾਤੀ ਦਾ ਧਰਮ ਤਬਾਹ ਕਰਨ ਦੀ ਮਾਨੋਂ ਕੋਈ ਕਸਮ ਹੀ ਖਾ ਲਿਤੀ ਹੋਵੇ। ਲੁਟੇਰਿਆ ਦਾ ਜ਼ੁਲਮ ਇਕ ਸਿਖਰ ਤੇ ਪਹੁੰਚਿਆ ਹੋਇਆ ਸੀ ਕਿ ਹਿੰਦੂ ਜ਼ਾਤੀ ਦੀ ਇਜ਼ਤ ਤੇ ਧੰਨ ਆਦ ਸਭ ਕੁਝ ਖਤਰੇ ਵਿਚ ਸੀ।

ਇਹ ਪੰਜ ਪਾਣੀਆਂ ਦੀ ਧਰਤੀ ਜਿਸ ਨੂੰ ਕਿਸੇ ਸਮੇਂ ਸੋਨੇ ਦੀ ਚਿੜੀ ਦੇ ਨਾਮ ਨਾਲ ਪੁਕਾਰਿਆ ਜਾਂਦਾ ਸੀ। ਜਿਸਤੇ ਆਰੀਏ ਅਮੀਰ ਜ਼ਿੰਦਗੀ ਬਤੀਤ ਕਰਦੇ ਸਨ। ਦੁਨੀਆਂ ਭਰ ਵਿਚ ਸਲਤਨਤ ਕਾਇਮ ਕਰਣ ਦੀ ਹਵਸ ਲੈ ਕੇ ਵਧ ਰਹੇ ਸਕੰਦਰ ਨੇ ਇਸਦਾ ਅਮਨ ਭੰਗ ਕਰ ਦਿਤਾ ਤੇ ਇਸ ਤੋਂ ਬਾਦ ਲੁੱਟ ਮਾਰ ਦੀ ਹਵਸ ਵਿਚ ਨਪੀੜੀਆਂ ਸਲਤਨਤਾਂ ਇਸ ਨੂੰ ਲੁੱਟਣ ਵਿਚ ਜੁੱਟੀਆਂ ਰਹੀਆਂ। ਹਿੰਦੂ ਮੁਗਲਾਂ ਦੇ ਹਕੂਮਤੀ ਸਕੰਜੇ ਵਿਚ ਨਪੀੜੇ ਜਾਂਦੇ ਰਹੇ। ਅੰਤ ਇਹ ਚੌਧਵੀਂ ਸਦੀ ਦੀ

ਗੱਲ ਹੈ ਕਿ ਜ਼ੁਲਮ ਇਸ ਸਿਖਰ ਤੇ ਪਹੁੰਚ ਗਿਆ ਕਿ ਸਾਰੇ ਦੇਸ਼ ਭਰ ਵਿਚ ਹਾਹਾਕਾਰ ਮੱਚ ਗਈ । ਹਿੰਦੂ ਜ਼ਾਤੀ ਕੁਰਲਾ ਉਠੀ, ਉਸ ਸਮੇਂ ਅਕਾਲ ਪੁਰਖ ਵਲੋਂ ਸੱਚੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਇਸ ਧਰਤੀ ਤੇ ਜ਼ਾਲਮ ਦੇ ਜ਼ੁਲਮ ਖਤਮ ਕਰਨ ਲਈ ਭੇਜਿਆ। ਬੜੀ ਸਾਦੀ ਜਹੀ ਜ਼ਿੰਦਗੀ ਬਤੀਤ ਕਰਦੇ ਸੱਚੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦਿਨ ਰਾਤ ਪ੍ਰਮਾਤਮਾਂ ਦੇ ਰੰਗ ਵਿਚ ਰੰਗੇ ਰਹਿੰਦੇ। ਉਨ੍ਹਾਂ ਨੇ ਭਟਕਿਆਂ ਨੂੰ ਏਹੋ ਹੀ ਰਸਤਾ ਦਸਿਆ ਕਿ ਸੱਚਾ ਜੀਵਨ ਜੀਊਣਾ ਹੀ ਅਸਲ ਜਿੰਦਗੀ ਹੈ। ਇਹ ਹੀ ਸਨ ਸੱਚੇ ਜੀਵਨ ਦੇ ਨੇਕੀ ਤੇ ਪਿਆਰ ਦੇ ਪੂਰਨੇ ਜਿਨ੍ਹਾਂ ਤੇ ਚਲਣ ਵਾਲੇ ਮਨੁਖਤਾ ਦੇ ਰਾਹੀਆਂ ਨੂੰ 'ਸਿੱਖ' ਨਾਮ ਨਾਲ ਪੁਕਾਰਿਆ ਜਾਣ ਲੱਗਾ। ਦੂਜੇ ਸ਼ਬਦਾਂ ਵਿਚ ਬੋੜਾ ਵਿਸਥਾਰ ਨਾਲ ਕਹਿ ਲਈਏ ਕਿ ਭਾਈਚਾਰਾ ਆਪੇ ਦੀ ਕੁਰਬਾਨੀ, ਸਬਰ, ਪਿਆਰ, ਪ੍ਰਮਾਤਮਾ ਦਾ ਭਾਣਾ ਮਿੱਠਾ ਕਰਕੇ ਮੰਨਣ ਵਾਲੇ ਬਾਬੇ ਨਾਨਕ ਦੇ ਸਲਾਏ ਇਸ ਮਨੁਖਤਾ ਦੇ ਮਾਰਗ ਤੇ ਚਲਣ ਵਾਲੇ ਹੀ ਸਿੱਖ ਦਾ ਤਾਂ ਕੋਈ ਕੁਥਾਂ ਨਹੀਂ ਹੋਵੇਗਾ। ਸੀ ਗੁਰੂ ਨਾਨਕ ਦੇਵ ਜੀ ਦੇ ਚਲਾਏ ਹੋਏ ਇਸ ਰਸਤੇ ਨੂੰ ਸਹੀ ਰੂਪ ਵਿਚ ਪਹਿਲੀਆਂ ਨੌਂ ਪਾਤਸ਼ਾਹੀਆਂ ਨੇ ਚਲਾਇਆ।

ਸਮੇਂ ਦੀਆਂ ਕੀਮਤਾਂ ਬਦਲ ਗਈਆਂ ਜ਼ੁਲਮ ਦੀ ਹੱਦ ਇਸ ਹੱਦ ਤਕ ਪਹੁੰਚ ਗਈ, ਦਸਵੀਂ ਪਾਤਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਹ ਰਸਤਾ ਬਦਲਣਾ ਪਿਆ। ਕਿਉਂਕਿ ੧੬੭੫ ਵਿਚ ਜਦ ਗੁਰੂ ਗੋਬਿੰਦ ਸਿੰਘ ਜੀ ਦਸਵਾਂ ਗੁਰੂ ਬਣੇ ਉਸ ਸਮੇਂ ਸਭ ਤੋਂ ਜ਼ਾਲਮ ਬਾਦਸ਼ਾਹ ਔਰੰਗਜ਼ੇਬ ਰਾਜ ਕਰ ਰਿਹਾ ਸੀ। ਜ਼ੁਲਮ ਕਾਰਨ ਹਿੰਦੂਆਂ ਦੇ ਹਿਰਦੇ ਇਤਨੇ ਕਮਜ਼ੋਰ ਹੋ ਚੁੱਕੇ ਸਨ ਕਿ ਉਹ ਜ਼ੁਲਮ ਸਹਾਰ ਹੀ ਨਹੀਂ ਸਕਦੇ ਸਨ ਸਗੋਂ ਉਨ੍ਹਾਂ ਅੰਦਰ ਜ਼ੁਲਮ ਦਾ ਮੁਕਾਬਲਾ ਕਰਨ ਦੀ ਰਤੀ ਭਰ ਦੀ ਸਤਿਆ ਨਹੀਂ ਸੀ।

ਗੁਰੂ ਮਹਾਰਾਜ ਨੇ ਇਹ ਮਹਾਨ ਕੌਮ (ਸਿੰਘ) ਨੂੰ ਜਨਮ ਦੇਣ ਤੋਂ ਪਹਿਲਾਂ ਪ੍ਰਮਾਤਮਾਂ ਅਗੇ ਅਰਦਾਸ ਕੀਤੀ ਇਸ ਮਹਾਨ ਕਾਰਜ ਦੀ ਸਫ਼ਲਤਾ ਲਈ :-

"ਪੰਥ ਚਲੈ ਤਬ ਜਗਤ ਮੈਂ ਜਬ ਤੁਮ ਕਰਹੁ ਸਹਾਇ"

ਕਿਉਂਕਿ ਇਸ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਸੁੱਤੀਆਂ ਤੇ ਮੁਰਦਾ ਹੋ ਚੁਕੀਆਂ ਰੂਹਾਂ ਅੰਦਰ ਨਵਾਂ ਖ਼ੂਨ-ਜ਼ੁਲਮ ਨਾਲ ਟਕਰਾਉਣ ਵਾਲਾ ਨਵਾਂ ਜ਼ਜ਼ਬਾ ਪੈਦਾ ਕਰ ਦੇਣ ਵਾਲਾ ਮਹਾਨ ਕੰਮ ਆਪਣੇ ਜਿੰਮੇ ਲਿਆ ਤੇ ੧੬੯੯ ਵਿਚ ਪਹਿਲੀ ਵੈਸਾਖ ਨੂੰ ਹਜ਼ਾਰਾਂ ਦੀ ਗਿਣਤੀ ਵਿਚ ਅਨੰਦ ਪੁਰ ਸਾਹਿਬ ਵਿਖੇ ਦੀਵਾਨ ਲਗਿਆ ਹੋਇਆ ਸੀ ਜਦ ਇਕ ਰੂਹਾਨੀ ਦੇਵ ਦਾ -ਇਕ ਪ੍ਰਮ ਮਨੁਖ-ਇਕ ਮਹਾਨ ਆਤਮਾਂ ਹਥ ਵਿਚ ਤਲਵਾਰ ਲੈ ਤੰਬੂ ਚੋਂ ਬਾਹਰ ਨਿਕਲਦੀ ਨਜ਼ਰੀਂ ਪਈ। ਗੁਰੂ ਗੋਬਿੰਦ ਸਿੰਘ ਜੀ ਨੂੰ ਅਨੋਖੇ ਰੰਗ ਵਿਚ ਦੇਖ ਕੇ ਸਾਰੇ ਦੀਵਾਨ ਵਿਚ ਸਰਨਾਟਾ ਛਾ ਗਿਆ-ਚੁੱਪ ਵਰਤ ਗਈ। "ਮੈਨੂੰ ਇਕ ਸਿਰ ਦੀ ਲੋੜ ਹੈ" ਗੁਰੂ ਮਹਾਰਾਜ ਦੀ ਅਵਾਜ਼ ਨੇ ਬੁਜ਼ਦਿਲ ਹੋ ਚੁਕੀ ਕੌਮ ਨੂੰ ਕੰਬਾ ਦਿਤਾ। ਇਸ ਸਮੇਂ ਦਯਾ ਰਾਮ ਗੁਰੂ ਘਰ ਦਾ ਸ਼ਰਧਾਲੂ ਉਠਿਆ। ਗੁਰੂ ਸਾਹਿਬ ਉਸ ਨੂੰ ਤੰਬੂ ਵਿਚ ਲੈ ਗਏ। ਇਸੇ ਤਰ੍ਹਾਂ ਚਾਰ ਵਾਰ ਹੋਰ ਸਿਰ ਦੀ ਮੰਗ ਕੀਤੀ ਤੇ ਹਰ ਵਾਰ ਕੁਰਬਾਨੀ ਦੇ ਪੁਤਲੇ ਨੂੰ ਤੰਬੂ ਵਿਚ ਲੈ ਜਾਂਦੇ ਤੇ ਲਹੂ ਭਰੀ ਹੋਈ ਤਲਵਾਰ ਲੈ ਬਾਹਰ ਨਿਕਲਦੇ।

ਜਦੋਂ ਇਨ੍ਹਾਂ ਪੰਜਾਂ ਸਿਖਾਂ ਨੂੰ ਬਾਹਰ ਕੱਢਿਆ ਤਾਂ ਇਨ੍ਹਾਂ ਦੇ ਚੇਹਰੇ ਤੇ ਪਹਿਲਾਂ ਵਾਲੀ ਮੁਰਦਨੀ ਨਹੀਂ ਸੀ। ਛਾਈ ਹੋਈ ਸਗੋਂ ਕੋਈ ਨੂਰ ਭਖ ਰਿਹਾ ਸੀ।

ਇਸ ਸਮੇਂ ਲੋਹੇ ਦੇ ਬਾਟੇ ਵਿਚ ਬਾਣੀ ਦਾ ਪ੍ਰਵਾਹ ਚਲਾ ਕੇ ਬਾਟੇ ਦੇ ਪਾਣੀ ਵਿਚ ਕ੍ਰਿਪਾਨ ਫੇਰ ਕੇ ਅੰਮ੍ਰਿਤ ਤਿਆਰ ਕੀਤਾ

ਗਿਆ। ਲੋਹੇ ਦੇ ਬਾਟੇ ਵਿਚ ਪਏ ਪਾਣੀ ਵਿਚ ਫਿਰਨਦੀ ਕ੍ਰਿਪਾ ਸ਼ਕਤੀ ਸੀ ਤੇ ਬਾਣੀ ਦੀ ਸਰੋਦ ਪਾਣੀ ਨੂੰ ਪਵਿਤ੍ਰ ਦਾ ਉਹ ਸੋਮਾਂ ਬਣਾ ਦਿਤਾ ਜਿਸ ਨੂੰ ਅੰਮ੍ਰਿਤ ਕਿਹਾ ਜਾਂਦਾ ਹੈ। ਜਿਸਦੀ ਇਕ ਇਕ ਬੂੰਦ ਅੰਦਰ ਇਤਨੀ ਤਾਕਤ ਹੈ ਕਿ ਇਕ ਇਕ ਸਿੰਘ ਜ਼ੁਲਮ ਨੂੰ ਖਤਮ ਕਰਨ ਖਾਤਰ ਹਜ਼ਾਰਾਂ ਨਾਲ ਟੱਕਰ ਲੈ ਸਕਦਾ ਹੈ। ਇਸੇ ਸ਼ਕਤੀ ਦੇ ਬਾਟੇ ਵਿਚ ਮਿਠਾਸ ਦੇ ਦਿਤੀ ਗਈ ਜਿਸਨੇ ਮਨੁਖ ਜ਼ਾਤੀ ਮੇਲ ਮਿਲਾਪ ਦੀ ਸਾਂਝੀ ਲੜੀ ਵਿਚ ਪ੍ਰੋ ਲਿਆ।

ਇਸ ਤਰ੍ਹਾਂ ਗੁਰੂ ਮਹਾਰਾਜ ਨੇ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ ਫੇਰ ਉਨ੍ਹਾਂ ਕੋਲੋਂ ਆਪ ਛਕਿਆ।

ਵਾਹ ਵਾਹ ਗੁਰੂ ਗੋਬਿੰਦ ਸਿੰਘ ਆਪੇ ਗੁਰ ਚੇਲਾ ਅੰਮ੍ਰਿਤ ਛਕ ਕਿ ਸਿਖ ਖਾਲਸਾ ਕੁਹਾਉਣ ਲੱਗ ਪਏ ਜਿਸਦਾ ਮਤਲਬ ਸੀ ਖਾਲਸਾ। ਇਹ ਹਜ਼ਾਰਾਂ ਦੀ ਗਿਣਤੀ ਵਿਚ ਚੁਣੇ ਗਏ ਖਾਲਸੇ ਨੂੰ ਸਿੰਘ (ਸ਼ੇਰ) ਦੇ ਨਾਮ ਨਾਲ ਪੁਕਾਰਿਆ ਜਾਣ ਲਗ ਗਿਆ। ਕਿਉਂਕਿ ਇਨ੍ਹਾਂ ਅੰਦਰੋਂ ਮੁਰਦਾ ਰੂਹ ਹਮੇਸ਼ਾਂ ਲਈ ਖਤਮ ਹੋ ਚੁਕੀ ਸੀ ਤੇ ਇਹ ਸ਼ੇਰਾਂ ਵਾਂਗ ਬਣ ਗਏ ਸਨ।

ਸਵਾ ਲਾਖ ਸੇ ਏਕ ਲੜਾਊਂ
ਚਿੜੀਓਂ ਸੇ ਮੈਂ ਬਾਜ ਤੜਾਊਂ
ਤਬੀ ਗੋਬਿੰਦ ਸਿੰਘ ਨਾਮ ਕਹਾਊਂ

ਇਹ ਉਹ ਸ਼ੁਭ ਦਿਹਾੜਾ ਹੈ ਜਦ ਜ਼ੁਲਮ ਵਿਰੁਧ ਘੋਲ ਕਰਨ ਲਈ ਸਚਾਈ ਨੇ ਜਨਮ ਲਿਆ ਤੇ ਜ਼ੁਲਮ ਵਿਰੁਧ ਘੋਲ ਕਰਕੇ ਕੁਰਬਾਨੀਆਂ ਦਿੰਦੇ ਸਿਖਾਂ ਦੇ ਇਤਿਹਾਸ ਦੇ ਪੱਤਰੇ ਖੂਨ ਨਾਲ ਰੰਗੇ ਗਏ। ੧੭੧੬ ਵਿਚ ਇਸੇ ਹੀ ਦਿਨ ਫਰਖਸੀਅਰ ਨੇ ਬਾਬੇ ਬੰਦੇ ਬਹਾਦਰ ਨੂੰ ਜ਼ੁਲਮ ਕਰ ਕਰ ਸ਼ਹੀਦ ਕਰ ਦਿਤਾ। ਇਵੇਂ ਹੀ ੧੯੧੯ ਵਿਚ ਜਨਰਲ ਅਡਵਾਇਰ ਨੇ ਜਲ੍ਹਿਆਂ ਵਾਲੇ

ਬਾਗ ਵਿਚ ਅਜ਼ਾਦੀ ਦੀ ਲਹਿਰ ਦੇ ਪੁਜਾਰੀਆਂ ਨੂੰ ਗੋਲੀਆਂ ਨਾਲ ਉਡਾ ਦਿਤਾ ਜਿਨ੍ਹਾਂ ਵਿਚ ਸ਼ਹੀਦ ਹੋਣ ਵਾਲਿਆਂ ਦੀ ਬਹੁ-ਗਿਣਤੀ ਸਿਖਾਂ ਦੀ ਹੀ ਸੀ।

ਇਹੋ ਹੀ ਕਾਰਨ ਹੈ ਕਿ ਸ਼ਾਂਤੀ, ਸਚਾਈ ਤੇ ਪਿਆਰ ਵਿਚ ਭਿੱਜੀ ਇਹ ਬਹਾਦਰ ਕੌਮ ਮਨੁਖਤਾ ਦੇ ਅਸੂਲਾਂ ਤੇ ਚਲਦੀ ਹੋਈ ਦੁਨੀਆਂ ਭਰ ਦੀਆਂ ਕੌਮਾਂ ਨਾਲੋਂ ਅਡਰੀ ਜਹੀ ਉਚੀ ਜਹੀ ਸ਼ਖਸ਼ੀਅਤ ਰਖਦੀ ਹੋਈ ਵਿਸ਼ਾਲਤਾ ਨੂੰ ਛੂੰਹਦੀ ਸਿਖਰਾਂ ਵਲ ਵਧਦੀ ਜਾ ਰਹੀ ਹੈ।

ਇਹ ਸਭ ਸ਼ਕਤੀ ਅੰਮ੍ਰਿਤ ਦੀ ਹੈ ਉਹ ਅੰਮ੍ਰਿਤ ਜੋ ਪਹਿਲੀਆਂ ਨੌਂ ਪਾਤਸ਼ਾਹੀਆਂ ਬਾਣੀ ਰਾਹੀਂ ਛਕਾਇਆ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਹੀ ਚਲਾਏ ਹੋਏ ਪੂਰਨਿਆਂ ਨੂੰ ਅਥਵਾ ਬਾਣੀ ਦੇ ਅਰੁਕ ਅੰਮ੍ਰਿਤ ਪ੍ਰਵਾਹ ਨੂੰ ਖੰਡੇ ਦੀ ਧਾਰ ਨਾਲ ਪਾਹੁਲ ਦੇ ਕੇ ਸਿੰਘ ਸਜਾ ਦਿਤੇ ਅਤੇ ਖਾਲਸਾ ਪੰਥ ਨੂੰ ਮਹਾਨ ਪਦਵੀ ਦਿਤੀ।

ਖਾਲਸਾ ਮੇਰੋ ਰੂਪ ਹੈ ਖਾਸ
ਖਾਲਸਾ ਮਹਿ ਹਉਂ ਕਰੋ ਨਿਵਾਸ
ਖਾਲਸਾ ਮੇਰੀ ਜਾਨ ਕੀ ਜਾਨ
ਖਾਲਸਾ ਮੇਰੋ ਪ੍ਰਾਨ ਕੇ ਪ੍ਰਾਨ

# ਕੁਰਬਾਨੀ ਦਾ ਬੋਹਲ

ਤਾਰਾ ਸਿੰਘ 'ਕੋਮਲ'

(ਐਡੀਟਰ–ਲੋਕ ਕਵਿਤਾ, ਅੰਮ੍ਰਿਤਸਰ)

ਚੜ੍ਹਿਆ ਮਾਂਹ ਵੈਸਾਖ ਸਭ ਬਾਗ ਫੁੱਲੇ,
ਫੁਲਾਂ ਉਤੇ ਖੁਸ਼ਹਾਲੀਆਂ ਆ ਗਈਆਂ।
ਥਾਓਂ ਥਾਂ ਮਹਿਕ ਭੰਡਾਰ ਖੋਲ੍ਹੇ,
ਪੂਰੇ ਚਾ ਵਿਚ ਡਾਲੀਆਂ ਆ ਗਈਆਂ।
ਭੌਰ ਗੂੰਜ ਉਠੇ ਖਿੜੇ ਫੁੱਲਾਂ ਉੱਤੇ,
ਗਾਉਣ ਕੋਇਲਾਂ ਕਾਲੀਆਂ ਆ ਗਈਆਂ।
ਏਧਰ ਹਾਲੀਆਂ ਦੇ ਚਿਹਰੇ ਚਮਕ ਉੱਠੇ,
ਓਧਰ ਫ਼ਸਲ ਤੇ ਲਾਲੀਆਂ ਆ ਗਈਆਂ।
ਕੇਸ ਗੜ੍ਹ ਦੀ ਟਿੱਬੀ ਤੇ ਰੰਗ ਭਰਿਆ,
ਨੈਣਾਂ ਮੇਰਿਆਂ ਨਵਾਂ ਕਿਸਾਨ ਡਿੱਠਾ।
ਪੱਕੀ ਹੋਈ ਕੁਰਬਾਨੀ ਦੀ ਕਣਕ ਵੇਖੀ,
ਨਵੇਂ ਬੋਲ੍ਹ ਦਾ ਨਵਾਂ ਸਾਮਾਨ ਡਿੱਠਾ।
ਕਲਗੀ ਸੀਸ ਤੇ ਹੱਥ ਤਲਵਾਰ ਨੰਗੀ,
ਉਹਦਾ ਵਖਰਾ ਹੀ ਰੰਗ ਜਾਪਦਾ ਸੀ।
ਉਹਦਾ ਵੇਖ ਕੇ ਰੂਪ ਜਲਾਲ ਰੱਬੀ,
ਸੂਰਜ ਅੰਬਰਾਂ ਤੇ ਦੰਗ ਜਾਪਦਾ ਸੀ।
ਨਵੀਂ ਜ਼ਿੰਦਗੀ ਸੀ ਉਹਦੀ ਨਿਗਾਹ ਅੰਦਰ,
ਉਹਦਾ ਭੇਦ ਭਰਿਆ ਢੰਗ ਜਾਪਦਾ ਸੀ।

ਉਹਦੀ ਤੇਗ ਕੀ ਸੀ ਕਾਲੀ ਨਾਗਣੀ ਸੀ,
ਤਿਖਾ ਖੂਬ ਜਿਸਦਾ ਡੰਗ ਜਾਪਦਾ ਸੀ।
ਉਹਦੇ ਦਿਲ ਦੇ ਵਿਚ ਸੀ ਭੇਦ ਕੋਈ,
ਨੈਣਾਂ ਉਹਦਿਆਂ ਵਿਚ ਬੁਝਾਰਤਾਂ ਸੀ।
ਤੇ ਖਿਆਲਾਂ ਦੇ ਵਿਚ ਇਤਿਹਾਸ ਦੀਆਂ,
ਉਹ ਉਸਾਰਦਾ ਜਿਵੇਂ ਇਮਾਰਤਾਂ ਸੀ।
ਕਦੀ ਦਿਲਾਂ ਚੋਂ ਜਿੰਦ ਸਰੋਤਿਆਂ ਦੀ,
ਐਸਾ ਰੌਹ ਵਿਚ ਕੜਕ ਕੇ ਬੋਲਿਆ ਉਹ।
ਪੜਦੇ ਪਾਟ ਗਏ ਜਨਮਾਂ ਦੇ ਬੋਲਿਆਂ ਦੇ,
ਏਨੇ ਜੋਸ਼ ਵਿਚ ਖੜਕ ਕੇ ਬੋਲਿਆ ਉਹ।
ਰੂਪ ਹੋ ਗਿਆ ਨੂਰ ਦੇ ਭਾਂਬੜਾਂ ਦਾ,
ਕਿਸੇ ਰਮਜ ਵਿਚ ਭੜਕ ਕੇ ਬੋਲਿਆ ਉਹ।
ਬਿਜਲੀ ਕੜਕਦੀ ਬੋਲਦੇ ਸ਼ੇਰ ਜਿਦਾਂ,
ਬਦਲ ਵਾਂਗਰਾਂ ਗੜ੍ਹਕ ਕੇ ਬੋਲਿਆ ਉਹ।
ਫਸਲ ਪੱਕ ਗਈ ਏ ਹੈ ਰਜ਼ਾ ਉਹਦੀ,
ਇਹਦੇ ਵਿਚ ਨਾ ਕਿਸੇ ਦੀ ਚਾਤਰੀ ਏ।
ਮੈਂ ਕਿਸਾਨ ਹਾਂ ਹਿੰਦ ਦਾ ਹੱਥ ਮੇਰੇ,
ਤੇਗ ਨਹੀਂ ਇਹ ਚਮਕਦੀ ਦਾਤਰੀ ਏ।
ਨਵੇਂ ਰੰਗ ਦਾ ਅਜ ਕਿਸਾਨ ਬਣਕੇ,
ਕਣਕ ਆਪਣੀ ਦੀ ਰਾਖੀ ਕਰਾਂਗਾ ਮੈਂ।
ਝਖੜ ਮੀਂਹ ਹਨੇਰੀਆਂ ਬੁੱਲਿਆਂ ਤੋਂ,
ਹੋਣੀ ਸਮਝ ਕੇ ਮੂਲ ਨਾ ਡਰਾਂਗਾ ਮੈਂ।

ਵਢ ਗਾਹ ਉਡਾ ਕੇ ਸਾਫ਼ ਕਰਕੇ,
ਸੱਚੀ ਕਿਰਤ ਸੱਚੀ ਥਾਂ ਤੇ ਧਰਾਂਗਾ ਮੈਂ।
ਬੋਹਲ ਆਪਣੇ 'ਚੋਂ ਪਾ ਪਾ ਫੇਰ ਦਾਣੇ,
ਭੁਖੀ ਅੰਮੜੀ ਦੀ ਕੋਠੀ ਭਰਾਂਗਾ ਮੈਂ।
ਭੁਖੇ ਢਿੱਡ ਜੋ ਖਾਣਗੇ ਅੰਨ ਮੇਰਾ,
ਮੇਰੀ ਰਮਜ਼ ਛੇਤੀ ਸਮਝ ਜਾਣਗੇ ਉਹ।
ਹਥੀਂ ਕਿਰਤ ਕਰਕੇ ਖਾਣਾ ਚਾਹੀਦਾ ਏ,
ਗੀਤ ਹਰ ਵੇਲੇ ਮੂੰਹੋਂ ਗਾਣਗੇ ਉਹ।
ਏਦਾਂ ਆਖ ਉਸ ਖੇਤ ਵਲ ਨਿਗਾਹ ਫੇਰੀ,
ਸਿਟੇ ਪੰਜ ਭਾ ਗਏ ਉਹਦੀ ਅੱਖ ਅੰਦਰ।
ਢੰਗ ਨਾਲ ਚੁਣ ਕੇ ਵਾਰੋ ਵਾਰ ਪੰਜੇ;
ਲੀਤਾ ਭੇਦ ਵਿਚ ਪੰਜਾਂ ਨੂੰ ਰੱਖ ਅੰਦਰ।
ਰੂਪ ਆਪਣੇ ਦੀ ਪਾਣ ਚਾੜ੍ਹ ਦਿਤੀ,
ਰੱਬੀ ਜੋਤ ਨੇ ਚਾਨਣੇ ਪੱਖ ਅੰਦਰ।
ਬਾਹਰ ਨਿਕਲੇ ਤਾਂ ਉਹੋ ਜਿਹੇ ਜਾਪੇ,
ਰੂਪ ਰੰਗ ਅੰਦਰ ਰੱਬੀ ਦੱਖ ਅੰਦਰ।
ਮੂੰਹੋਂ ਬੋਲਕੇ ਰੱਬੀ ਕਿਸਾਨ ਮੇਰੇ,
ਭੇਦ ਆਪਣਾ ਇਸ ਤਰ੍ਹਾਂ ਖੋਲ੍ਹ ਦਿੱਤਾ।
ਖੇਤ ਪਕਿਆ ਸੀ ਨਾਨਕ ਗੁਰੂ ਵਾਲਾ,
ਵਢ ਗਾਹ ਕੇ ਲਾ ਮੈਂ ਬੋਹਲ਼ ਦਿੱਤਾ।
ਇਹ ਜੋ ਪੰਜਾਂ ਦੇ ਸਿਰਾਂ ਦਾ ਬੋਹਲ ਲੱਗਾ,
ਭੁਖੀ ਕੌਮ ਅੰਦਰ ਜਾਨ ਪਾਏਗਾ ਇਹ।

ਇਕ ਇਕ ਦਾਣੇ ਤੋਂ ਦਾਣਾ ਕਰੋੜ ਹੋਸੀ,
ਜਗ ਵਿਚ ਨਾ ਮੂਲ ਸਮਾਏਗਾ ਇਹ।

ਮੁਰਦਾ ਕੌਮ ਦੀ ਸੁੱਚੀ ਖੁਰਾਕ ਬਣਕੇ,
ਜੀਊਂਦੇ ਮੁਰਦਿਆਂ ਤਾਈਂ ਉਠਾਏਗਾ ਇਹ।

ਤੁਸੀਂ ਪੂਜਦੇ ਹੋ ਮੈਨੂੰ ਨਾਲ ਸ਼ਰਧਾ,
ਮੈਥੋਂ ਵਧ ਕੇ ਪੂਜਿਆ ਜਾਏਗਾ ਇਹ।

ਮੇਰੀ ਘਾਲ ਹੈ ਰੱਬ ਨੇ ਥਾਉਂ ਪਾਈ,
ਪੁੱਗੀ ਆਸ ਇਰਾਦਿਆਂ ਧਾਰਿਆਂ ਦੀ।

'ਕੋਮਲ' ਬੋਹਲ ਕੁਰਬਾਨੀ ਦਾ ਅੱਜ ਲੱਗਾ,
ਇਹ ਜੋ ਚੋਣ ਹੋਈ ਪੰਜਾਂ ਪਿਆਰਿਆਂ ਦੀ।

# ਸਾਡਾ ਮਾਰਗ

ਅਜੀਤ ਸਿੰਘ 'ਖੁੰਡਾ'

ਸਮੇਂ ਦੀ ਚਾਲ, ਰੂਹਾਂ ਦੇ ਮੇਲ, ਵਿਚਾਰਾਂ ਦੇ ਘੋਲ ਰਾਹੀਂ ਨਿੱਤ ਨਵੇਂ ਰਾਹ ਬਣਦੇ ਹਨ, ਨਵੇਂ ਮੀਨਾਰ ਉਸਰਦੇ ਹਨ। ਰੂਹਾਂ ਦੇ ਮੇਲ ਰਾਹੀਂ ਨਿੱਤ ਨਵੀਆਂ ਆਸਾਂ ਦਾ ਜਨਮ ਹੁੰਦਾ ਹੈ। ਦਿਲ ਦੀਆਂ ਧੜਕਣਾਂ ਇਕ ਸੁਰ ਹੋ ਕੇ ਇਕ ਤਾਰ ਹੋ ਕੇ, ਇਕ ਸੱਚੀ ਲਿਵ ਵਿਚ ਖੀਵੀਆਂ ਹੋ ਕੇ ਬਿਜਲੀ ਦੇ ਕਰੰਟ ਵਾਂਗ ਵਹਿੰਦੀਆਂ ਹਨ। ਵਿਕਾਸ਼ ਮਈ ਘੋਲ ਵਿਚ ਉਸਰਦਾ ਵਲਵਲਾ, ਵਿਚਾਰਾਂ ਨੂੰ ਇਕ ਮਨ ਚੋਂ ਦੂਜੇ ਮਨ ਅੰਦਰ ਰਚਨ ਦੀ ਸ਼ਕਤੀ ਪੈਦਾ ਕਰ ਦਿੰਦਾ ਹੈ।

ਵਿਚਾਰ ਉਸਰਦੇ ਹਨ ਤੇ ਇਸੇ ਉਸਾਰੀ ਰਾਹੀਂ ਮਨੁਸ਼ ਅੰਦਰ ਕੋਈ ਸਿਰਜਨ ਆਤਮਕ ਸ਼ਕਤੀ ਪ੍ਰਵੇਸ਼ ਕਰਦੀ ਹੈ। ਇਹ ਗਲ ਵਖਰੀ ਹੈ ਕਿ ਇਹ ਸਿਰਜਨਾਂ ਦੀ ਪੂਰਤੀ ਹਰ ਵਿਅਕਤੀ ਆਪਣੇ ਸਮੇਂ ਦੇ ਅਧਾਰ ਤੇ ਹੀ ਕਰਦਾ ਹੈ। ਇਹ ਇਕ ਸੁਰ ਹੋਣ ਦੀ ਸ਼ਕਤੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦੇਣ ਸਿਖ ਕੌਮ ਨੂੰ ਇਕ ਵੱਡੇ ਜ਼ਖੀਰੇ ਵਾਂਗ ਮਿਲੀ ਹੈ। ਮਨੁਖਤਾ ਦੀ ਲੜੀ ਅੰਦਰ ਕੌਮ ਸਿੱਖ ਧਰਮ ਹੀ ਇਸ ਸਾਂਝੀ ਧੜਕਣ ਵਿਚ ਪਿਛੇ ਨਹੀਂ।

ਇਹ ਬਲਵਾਨ ਆਪਾ ਵਾਰ ਦੇਣ ਵਾਲੀਆਂ ਰੁੱਚੀਆਂ ਆਪਣੇ ਪ੍ਰੀਤਮ ਦੀ ਲਿਵ ਵਿਚ ਲੀਨ ਹੋ, ਸਾਰੀ ਕੌਮ (ਸਿਖ) ਅੰਦਰ ਸ਼ਹਧਾ ਦਾ ਅਥਾਹ ਜ਼ਜ਼ਬਾ ਪੈਦਾ ਕਰ ਦਿੰਦੀਆਂ ਹਨ। ਰੂਹਾਂ ਨਾਲ ਰੂਹਾਂ ਦਾ ਮੇਲ ਹੁੰਦਾ ਹੈ, ਸਾਂਝੀਵਾਲਤਾ ਤੇ ਮੇਲ ਮਿਲਾਪ ਦੇ ਪਿੜ ਅੰਦਰ ਪ੍ਰੇਮ ਦੇ ਸਾਗਰ ਦੀਆਂ ਛਲਾਂ ਬਲਵਾਨ ਹੁੰਦੀਆਂ ਹਨ। 'ਸੰਗਤ' ਦਾ ਸਾਂਝਾ ਪਿੜ ਬੱਝ ਜਾਂਦਾ ਹੈ,

ਅੰਮ੍ਰਿਤ ਬਾਣੀ ਦੀ ਵਰਖਾ ਹੁੰਦੀ ਹੈ, ਕਿਸੇ ਸਰੋਦੀ ਧੁਨੀ ਅੰਦਰ ਖੀਵਿਆਂ ਹੋ ਕੋਈ "੧ ਓ" ਦੀ ਕਦੇ ਨਾ ਖਤਮ ਹੋਣ ਵਾਲੀ ਹੇਕ ਲਾਉਂਦਾ ਹੈ। ਸੱਚ ਤੇ ਨੇਕੀ ਦਾ ਪ੍ਰਕਾਸ਼ ਹੁੰਦਾ ਹੈ ਗੁਰਬਾਣੀ ਵਿਚ ਖੀਵੀਆਂ ਹੋਈਆਂ ਜਿੰਦੜੀਆਂ ਅੰਦਰੋਂ ਕਦੇ ਨਾ ਖਤਮ ਹੋਣ ਵਾਲੀ ਧੁੰਨ ਲਰਜ਼ ਉਠਦੀ ਹੈ।

ਭਟਕਦੀਆਂ ਰੂਹਾਂ ਨੂੰ ਸ਼ਾਂਤ ਮਈ ਮਾਰਗ ਤੇ ਚਲਣ ਦੀ ਪ੍ਰੇਰਨਾ ਮਿਲਦੀ ਹੈ, ਨੇਕੀ ਦਾ ਪਸਾਰ ਹੁੰਦਾ ਹੈ, ਮਨੁਖ ਦਾ ਦਾਰੂ ਮਨੁਖ ਬਣ ਜਾਂਦਾ ਹੈ ਮਨੁਖ ਸਾਧਾਰਨ ਜੀਵਨ ਤੋਂ ਥੋੜਾ ਜਿਹਾ ਉਪਰ ਉਠਦਾ ਹੋਇਆ ਦੁਨਿਆਂਵੀ ਭਰਮਾਂ ਦੇ ਕਲੇਸ਼ ਤੋਂ ਦੂਰ ਹੋ ਸ਼ਾਂਤ ਮਈ ਵਾਯੂ ਮੰਡਲ ਵਿਚ ਬਾਣੀ ਦੀ ਅੰਮ੍ਰਿਤ ਵਰਖਾ ਵਿਚ ਖੀਵਿਆਂ ਹੋ ਰੂਹਾਂ ਦੀ ਬਾਦਸ਼ਾਹੀ ਦਾ ਸੁਆਦ ਮਾਨਦਾ ਹੈ।

ਅੱਜ ਤੋਂ ਕੁਝ ਸਮਾਂ ਪਹਿਲਾਂ ਗੁਰਬਾਣੀ ਦੇ ਰੰਗ ਵਿਚ ਰੰਗੇ ਗੁਰੂ ਘਰ ਦੇ ਮਹਾਨ ਪ੍ਰੇਮੀ ਸੱਜਣ ਅਟਵਾਲ ਸਾਹਿਬ ਨੇ:-

'ਵਿਦਿਆ ਵੀਚ ਰੀ ਤਾਂ ਪਰਉਪਕਾਰੀ' ਦੀ ਸੁਰ ਨੂੰ ਆਪਣੇ ਦਿਲ ਦੀ ਗਹਿ-ਰਾਈ ਤੋਂ ਉਤਪਨ ਹੁੰਦਿਆਂ ਅਨੁਭਵ ਕੀਤਾ ਤੇ ਇਸ ਸੁਰ ਦੀ ਬਾਣੀ ਦੀ ਲਿਵ ਵਿਚ ਆਪ ਖੀਵੇ ਹੋ ਗਏ ਅਤੇ ਇਸ ਸੇਵਾ ਦੇ ਮਹਾਨ ਵਿਦਿਆ ਮੰਦਰ (ਗੁਰੂ ਨਾਨਕ ਮਿਸ਼ਨ ਸਕੂਲ) ਲਈ ਆਪ ਨੇ ਆਪਣੀਆਂ ਹਜ਼ਾਰ ਧੜਕਣਾ ਤੇ ਸਧਰਾਂ ਇਸਦੀ ਉਨਤੀ ਦੇ ਰਾਹਾਂ ਤੇ ਵਿਛਾ ਦਿੱਤੀਆਂ।

ਸਮੇਂ ਨੇ ਸੇਵਾ ਦੇ ਇਸ ਮਹਾਨ ਚਿਤ੍ਰ ਤੇ ਸੁੰਦਰਤਾ ਭਰੇ ਮਿਠੇ ਮਿਠੇ ਰੰਗਾਂ ਨਾਲ ਪੋਲੇ ਪੋਲੇ ਬੁਰਸ਼ ਲਾਏ॥ ਜਿਸ ਦੀ ਪੂਰਨਤਾ ਤੇ ਸਫਲਤਾ ਲਈ ਕਿਸੇ ਸਮੇਂ ਇਕ ਦਿਲ ਧੜਕਿਆ ਸੀ ਉਸੇ ਹੀ ਵੇਲੇ ਬੇਸ਼ੁਮਾਰ ਦਿਲਾਂ ਦੀ ਕੋਠੀ ਇਸ ਮਹਾਨ ਵਿਸ਼ਾਲ ਹਿਰਦੇ ਨਾਲ ਆ ਧੜਕੀ।

ਸਿਖ ਕੌਮ ਦੇ ਵਿਸ਼ਾਲ ਜਜ਼ਬਿਆਂ ਦੀ ਛੁਹ ਪਾ ਕੇ ਅਜ

ਇਹ ਸਕੂਲ ਸਫਲਤਾ ਦੀ ਪੱਧਰ ਵਲ ਬੜੀ ਤੇਜ਼ੀ ਨਾਲ ਵਧ ਰਿਹਾ ਹੈ।

ਇਸ ਉਪਰੋਕਤ ਯਤਨ ਦੀ ਸਫਲਤਾ ਦੇ ਨਾਲ ਨਾਲ **ਗੁਰੂ ਨਾਨਕ ਮਿਸ਼ਨਰੀ ਬੋਰਡ** ਨਵੇਂ ਪ੍ਰੋਗਰਾਮ ਉਲੀਕ ਜੰਨਤਾ ਦੇ ਸਾਹਮਣੇ ਆ ਰਿਹਾ ਹੈ।

੧. ਹੋਰ ਬਿਲਡਿੰਗ ਦੀ ਉਸਾਰੀ।

੨. ਸਕੂਲ ਨੂੰ ਛੇਤੀ ਹੀ ਟੈਕਨੀਕਲ ਕਾਲਜ ਬਨਾਉਣਾ।

੩. ਸਕੂਲ ਦੇ ਲਾਗੇ ਦੇ ਇਲਾਕੇ ਨੂੰ ਅਬਾਦ ਕਰਵਾ ਗੁਰੂ ਨਾਨਕ ਨਗਰ ਬਨਾਉਣਾ।

੪. ਫਰੀ ਡਿਸਪੈਂਸਰੀ ਖੋਲਣੀ।

੫. ਸਕੂਲ ਵਿਚ ਸਿੱਖ ਇਤਿਹਾਸ ਨਾਲ ਸਬੰਧਤ ਤਸਵੀਰਾਂ ਤੇ ਹੋਰ ਵਸਤੂਆਂ ਰਾਹੀਂ ਸਿੱਖ ਅਜਾਇਬ ਘਰ ਬਨਾਉਣਾ।

੬. ਸਕੂਲ ਵਿਚ ਵਿਸ਼ਾਲ "ਗੁਰੂ ਨਾਨਕ ਲਾਇਬਰੇਰੀ ਸਥਾਪਤ ਕਰਨੀ।"

ਅੱਜ ਖਾਲਸੇ ਦੇ ਜਨਮ ਦਿਹਾੜੇ ਆਓ ਉਹ ਮਹਾਨ ਹਸਤੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਸੀਸ ਨਿਵਾਂਦੇ ਹੋਏ ਪ੍ਰਤਿਗਿਆ ਕਰੀਏ ਉਹੀ 'ਬਰ' ਦੁਹਰਾਈਏ ਜਿਸ ਆਸਰੇ ਪੰਥ ਦੇ ਵਾਲੀ ਇਸ ਸ਼ੁਭ ਦਿਹਾੜੇ ਮਹਾਨ ਉਸਾਰੂ ਪ੍ਰੋਗਰਾਮ ਲੈ ਕੇ ਅਗੇ ਵਧੇ ਸਨ :–

ਦੇਹ ਸ਼ਿਵਾ ਬਰ ਮੋਹਿ ਇਹੈ ॥
ਸ਼ੁਭ ਕਰਮਨ ਤੇ ਕਬਹੂ ਨਾ ਟਰੂੰ ॥

# ਖਾਲਸਾ

ਸ੍ਰ. ਦਲਜੀਤ ਸਿੰਘ ਬੀ. ਏ. ਆਨਰਜ਼

"ਜਗਤ ਜਲੰਦਾ ਰੱਖ ਲੈ ਆਪਣੀ ਕ੍ਰਿਪਾ ਧਾਰ ।" ਸਤਿਗੁਰ ਨਾਨਕ ਦੇਵ ਜੀ ਇਸ ਦੁਖਾਂ ਦੇ ਭਰੇ ਸੰਸਾਰ ਵਿਚ ਇਕ ਸੀਤਲ ਸੋਮਾ ਅਤੇ ਚਾਨਣ ਦੀ ਕ੍ਰਿਨ ਲੈ ਕੇ ਜਗਤ ਨੂੰ ਸੜਦੀ ਅੱਗ ਵਿਚੋਂ ਠਾਰਨ ਲਈ ਅਵਤਾਰ ਲਿਆ । ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਦੇਸ ਦੇ ਲੋਕਾਂ ਨੂੰ ਹਿੰਮਤ ਨਾਲ ਬੋਲਣ ਦੀ ਜਾਚ ਦਸੀ ਅਤੇ ਧਾੜਵੀ ਲਾਬਰ ਨੂੰ ਜਾਵਰ ਕਹਿ ਕੇ ਸੰਬੋਧਨ ਕੀਤਾ । ਅਤੇ ਆਰਥਕ ਤੇ ਮਾਨਸਕ ਤੌਰ ਤੇ ਨਪੀੜੀ ਜਾ ਰਹੀ ਜਾਤੀ ਨੂੰ ਬਚਾਉਨ ਦੇ ਉਦੇਸ ਨਾਲ ਮਲਕ ਭਾਗੋ ਨੂੰ ਪ੍ਰਤਖ ਉਸ ਦੀ ਕਮਾਈ ਵਿਚੋਂ ਲਹੂ ਸਿਮਾ ਕੇ ਵਿਖਾਲਿਆ ।

ਸਾਹਿਬਾਂ ਨੇ ਜਨਤਾ ਦੇ ਹਿਰਦਿਆ ਵਿਚ ਨਾਮ ਬਾਣੀ ਦਾ ਛੱਟਾ ਦਿਤਾ ਅਤੇ ਨੌਂਜਾਮਿਆਂ ਵਿਚ ਉਸਪਨੀਰੀ ਦੀ ਲਹੂ ਸਿੰਜਕੇ ਰਾਖੀ ਕੀਤੀ । ਦਸਵੇਂ ਨਾਨਕ ਨੇ ਜਦ ਦੇਖਿਆ ਕਿ ਹੁਣ ਖੇਤ ਤਿਆਰ ਹੋ ਗਿਆ ਹੈ ਅਤੇ ਉਸ ਪਨੀਰੀ ਨੂੰ ਇਕ ਵਸੀਹ ਮੈਦਾਨ ਵਿਚ ਝਖੜਾਂ ਤੁਫਾਨਾਂ ਦਾ ਮੁਕਾਬਲਾ ਕਰਨ ਲਈ ਇਕ ਬੂਟੇ ਵਾਂਗ ਲਾਇਆ ਜਾ ਸਕਦਾ ਹੈ ਤਾਂ ਉਹਨਾਂ ਨੇ ੧੭੫੬ ਈ: ਦੀ ਵਿਸਾਖੀ ਉਪਰ ਸਰਬ ਸੰਗਤਾਂ ਨੂੰ ਹੁਕਮ ਨਾਮੇ ਭੇਜੇ ।

ਪੁਨ ਸੋਧਨ ਸੰਗਤ ਗੁਰ ਚਾ ਹਤਿ ॥
ਪਰਖਨ ਸਿਖੀ ਲਚਿ ਉਮਾ ਹਤਿ ॥
ਖੋਜਨ ਕਰਕੇ ਪੰਥ ਚਲਾਵਨ ॥
ਅਜਬ ਖਾਲਸਾ ਕਰੋ ਉਪਾਵਨ ॥
ਰਿਦੈ ਮਨੋਰਥ ਕੋ ਧਰ ਐਸੇ ॥
ਚਿਤੇ ਵਤਿ ਸ੍ਰੀ ਸਤਿਗੁਰ ਬਿੱਧ ਤੈਸੇ ॥

ਬੇਅੰਤ ਸੰਗਤ ਇਕ ਵਿਸ਼ਾਲ ਪੰਡਾਲ ਵਿਚ ਇਕਤ੍ਰ ਹੋਈਆਂ (ਕਈਆਂ) ਇਤਿਹਾਸ ਕਾਰਾਂ ਨੇ ੮੦,੦੦੦ ਦੀ ਗਿਣਤੀ ਦਸੀ ਹੈ। ਇਕ ਬੰਨੇ ਇਕ ਤੰਬੂ ਲਗਾ ਹੋਇਆ ਸੀ।

ਜਿਸ ਵਕਤ ਆਸਾ ਦੀ ਵਾਰ ਦਾ ਭੋਗ ਪਿਆ ਤਾਂ ਦਸਮੇਸ਼ ਪਿਤਾ ਨੇ ਉਠ ਕੇ ਸ੍ਰੀ ਸਾਹਿਬ ਧੂਹ ਕੇ ਗਰਜ ਕੇ ਕਿਹਾ ਕਿ "ਮੈਨੂੰ ਇਕ ਸਿੱਖ ਦੇ ਸਿਰ ਦੀ ਲੋੜ ਹੈ।" ਚਵੀਂ ਪਾਸੀਂ ਸਨਾਟਾ ਸੀ। ਪਰ ਇਕ ਸਿਦਕੀ ਸਿੱਖ ਭਾਈ ਦਯਾ ਰਾਮ ਲਾਹੌਰ ਦਾ ਰਹਿਣ ਵਾਲਾ ਖਤਰੀ ਜਾਤ ਦਾ ਉਠਿਆ। ਸਾਹਿਬਾਂ ਉਸਨੂੰ ਬਾਹੋਂ ਫੜਿਆ ਤੇ ਧੂਹ ਕੇ ਤੰਬੂ ਵਿਚ ਲੈ ਗਏ। ਜਦ ਬਾਹਰ ਨਿਕਲੇ ਤਾਂ ਸ੍ਰੀ ਸਾਹਿਬ ਲਹੂ ਨਾਲ ਭਰੀ ਹੋਈ ਸੀ। ਉਹ ਫਿਰ ਗਰਜੇ, "ਮੈਨੂੰ ਹੋਰ ਸਿਖ ਦੇ ਸਿਰ ਦੀ ਲੋੜ ਹੈ।" ਪ੍ਰੀਖਿਆ ਦਾ ਸਮਾਂ ਸੀ ਅਤੇ ਕਈ ਬੁਜ਼ਦਿਲ ਵਿਚੋਂ ਖ਼ਿਸਕ ਰਹੇ ਸਨ। ਕਈਆਂ ਨੇ ਮਾਤਾ ਜੀ ਨੂੰ ਜਾ ਕਿਹਾ ਕਿ ਸਾਹਿਬਾਂ ਦਾ ਦਿਮਾਗ ਚੰਡੀ ਪੁਠੀ ਪੈਣ ਕਰਕੇ ਹਿਲ ਗਿਆ ਹੈ ਅਤੇ ਸਿਖਾਂ ਨੂੰ ਕਤਲ ਕਰੀ ਜਾ ਰਹੇ ਹਨ। ਉਸ ਤੋਂ ਪਿਛੋਂ ਦਿਲੀ ਦਾ ਧਰਮ ਦਾਸ ਦਾਗ ਜੱਟ ਉਠਿਆ। ਉਸ ਨਾਲ ਵੀ ਏਵੇਂ ਹੀ ਹੋਣੀ ਫਿਰ, ਸਾਹਿਬ ਰਾਮ, ਨਾਈ, ਬਦਰ ਸ਼ਹਿਰ ਦਾ ਮੋਹਕਮ ਚੰਦ ਤੇ ਨਾਮ ਦਾ ਛੀਂਬਾ ਦਵਾਰਕਾ ਨਿਵਾਸੀ। ਹਿੰਮਤ ਜਾਤ ਝੀਵਰ ਜਗਨ ਨਾਥ ਦਾ।

ਜਦ ਪੰਜ ਸਿੰਘ ਤੰਬੂ ਅੰਦਰ ਕਤਲ ਹੋ ਗਏ ਤਾਂ ਬਾਹਰ ਲਹੂ ਦੀ ਨੈਹਰ ਵਗ ਰਹੀ ਸੀ। (ਕਈਆ ਇਤਿਹਾਸਕਾਰਾਂ ਨੇ ਤੰਬੂ ਅੰਦਰ ਬਕਰੇ ਬੱਧੇ ਹੋਏ ਲਿਖੇ ਹਨ ਜੋ ਕਿ ਠੀਕ ਨਹੀਂ, ਕਿਉਂ ਜੇ ਕਰ ਇਹ ਗੱਲ ਹੁੰਦੀ ਜ਼ਰੂਰ ਕਿਸੇ ਸਿਖ ਨੂੰ ਪਤਾ ਹੁੰਦਾ ਅਤੇ ਇਸ ਤਰ੍ਹਾਂ ਕਈ ਸਿਖ ਉਠ ਸਕਦੇ ਸਨ।)

ਤਾਂ ਸਾਹਿਬਾਂ ਨੇ ਨਵੇਂ ਚੋਲੇ ਮੰਗਵਾ ਕੇ ਅਸ਼ਨਾਨ ਕਰਵਾ ਕੇ ਪਹਿਨਾਏ ਅਤੇ ਫਿਰ ਅੰਮ੍ਰਿਤ ਤਿਆਰ ਕਰਨ ਲੱਗੇ। ਉਸ ਵੇਲੇ ਮਾਤਾ ਜੀ ਨੇ ਵਿਚ ਪਤਾਸੇ ਲਿਆ ਪਾਏ ਤਾਂ ਕਿ ਖਾਲਸਾ ਆਪਸ ਵਿਚ ਪ੍ਰੇਮ ਭਾਵ ਨਾਲ ਰਹੇ। ਦਸਮੇਸ਼ ਪਿਤਾ ਨੇ ਅੰਮ੍ਰਿਤ ਤਿਆਰ ਕਰਕੇ ਪਹਿਲਾਂ ਪੰਜ ਪਿਆਰਿਆਂ ਨੂੰ ਛਕਾਇਆ ਅਤੇ ਉਨ੍ਹਾਂ ਦਾ ਨਾਂ ਸਿੰਘ ਰਖਿਆ। ਸਾਰੀਆਂ ਜਾਤਾਂ ਨੂੰ ਮਿਲਾ ਕੇ ਇਕ ਖਾਲਸਾ ਜਾਤੀ ਪੈਦਾ ਕੀਤੀ। ਅਤੇ ਹੁਕਮ ਦਿਤਾ ਕਿ ਹਰ ਸਿੱਖ ਖੰਡੇ ਦੀ ਪਾਹੁਲ ਛੱਕੇ "ਪੀਵਹੁ ਪਾਹੁਲ ਖੰਡੇ ਦੀ ਧਾਰ ਹੁਇ ਜਨਮ ਸੁਹੇਲਾ।"

ਗੁਰ ਸੰਗਤ ਕੀਨੀ ਖਾਲਸਾ ਮਨਮੁਖੀ ਦੁਹੇਲਾ॥ ਇਸ ਤਰ੍ਹਾਂ ਵਿਸਾਖੀ ਦੇ ਦਿਹਾੜੇ ਸਿੱਖ ਸੰਗਤ ਨੂੰ ਖਾਲਸੇ ਦਾ ਨਵਾਂ ਜਨਮ ਦਸਮੇਸ਼ ਪਿਤਾ ਨੇ ਬਖਸ਼ਿਆ। ਉਸੇ ਵੇਲੇ ੨੦,੦੦੦ ਦੀ ਗਿਣਤੀ ਨੇ ਅੰਮ੍ਰਿਤ ਪਾਨ ਕੀਤਾ।

(ਔਰੰਗਜ਼ੇਬ ਦਾ ਰੀਪੋਰਟਰ)

ਇਸ ਦਿਨ ਤੋਂ ਖਾਲਸੇ ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਰਾਜ ਰਿਸ਼ੀ ਬਣਾਇਆ। ਇਕ ਹੱਥ ਮਾਲਾ ਤੇ ਇਕ ਹੱਥ ਕ੍ਰਿਪਾਨ ਸ਼ਕਤੀ ਬਖਸ਼ੀ। ਪੰਜ ਕੱਕਾਰ ਦਾ ਧਾਰਨੀ ਹੋਣ ਦਾ ਨਿਯਮ ਪਾਲਣ ਦਾ ਹੁਕਮ ਦਿੱਤਾ। ਕੇਸ, ਕੰਘਾ, ਕੱਛ, ਕ੍ਰਿਪਾਨ ਤੇ ਕੜਾ। ਉਨ੍ਹਾਂ ਨੇ ਆਪਣਾ ਨਿਸ਼ਾਨਾ ਪੂਰਾ ਕੀਤਾ

ਜੇਹੜਾ ਪਹਿਲੇ ਜਾਮੇ ਵਿਚ ਜਿਸ ਖਾਲਸੇ ਦੀ ਨੀਂਹ ਰਖੀ ਸੀ ਅਤੇ ਨੌਵਾ ਜਾਮਿਆਂ ਵਿਚ ਘਾਲਾਂ ਘਾਲ ਕੇ, ਕੁਰਬਾਨੀਆਂ ਦੇ ਕੇ, ਲਹੂ ਸਿੰਜ ਕੇ ਰਾਖੀ ਕੀਤੀ ਸੀ ਅਜ ਦਸਵੇਂ ਜਾਮੇਂ ਵਿਚ ਪੂਰਨ ਸਵਰੂਪ ਦੇ ਦਿਤਾ। ਅਜ ਖਾਲਸਾ ਦੂਸਰਿਆਂ ਦੀ ਰਖਿਆ ਕਰਨ ਲਗਾ, ਨਿਰਭੈ, ਅਤੇ ਰਿਸ਼ੀ ਰੂਪ ਅਤੇ ਯੋਧ ਬਣ ਕੇ ਨਿਤਰਿਆ ਅਤੇ ਲਹਿੰਦੇ ਵਲੋਂ ਜੇਹੜਾ ਹਮਲਾਵਰਾਂ ਦਾ ਹੜ ਆਉਂਦਾ ਸੀ ਕਈਆਂ ਸਦੀਆਂ ਦਾ ਉਹ ਉਤਾਂਹ ਨੂੰ ਵਹਾ ਦਿਤਾ ਉਸ ਦਿਨ ਤੋਂ 'ਉਲਟੀ ਗੰਗਾ ਵਹਾ ਦਿੱਤੀ' ਦਾ ਅਖਾਣ ਪ੍ਰਸਿੱਧ ਹੋਇਆ।

